ਡਿਲਾਈਟ

# ਹਾਰਮੋਨੀਅਮ

## ਕੈਸੀਓ-ਆਰਕੇਡਿਅਨ-ਤਬਲਾ

## ਗਾਈਡ

★ਯਾਦੋਂ ਕੀ ਬਰਾਤ ਨਿਕਲੀ ਹੈ ਆਜ ਦਿਲ ਕੇ ਦਵਾਰੇ

★ਹਰ ਤਰਫ ਅਬ ਯਹੀ ਅਫਸਾਨੇ ਹੈਂ ਹਮ ਤੇਰੀ ਆਂਖੋਂ ਕੇ ਦੀਵਾਨੇ ਹੈਂ







ਡਿਲਾਈਟ

# ਹਾਰਮੋਨੀਅਮ

## ਕੈਸੀਓ-ਆਰਕੋਡਿਅਨ-ਤਬਲਾ ਗਾਈਡ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਰਾਗਾਂ ਦਾ ਵੇਰਵਾ ਤੇ ਸਰਗਮਾਂ, ਤਾਲਾਂ ਅਤੇ ਰਾਗਾਂ 'ਤੇ ਅਧਾਰਿਤ ਕੁਝ ਸ਼ਬਦ

- ਜਨ-ਗਣ-ਮਨ-ਅਧਿਨਾਯਕ, ਜਯ ਹੇ, ਭਾਰਤ-ਭਾਗਯ-ਵਿਧਾਤਾ...
- ਮੈਂ ਸ਼ਾਯਰ ਤੋ ਨਹੀਂ ਮਗਰ ਏ ਹਸੀਂ ਜਬਸੇ ਦੇਖਾ ਮੈਨੇ ਤੁਝਕੋ ਮੁਝਕੋ...
- ਤੂ ਚੀਜ਼ ਬੜੀ ਹੈ ਮਸਤ-ਮਸਤ, ਤੂ ਚੀਜ਼ ਬੜੀ ਹੈ ਮਸਤ...

ਪੇਸ਼ਕਸ਼ :

ਐਮ. ਕੇ. ਕੰਵਰ

ਡਿਲਾਈਟ ਪਬਲਿਸ਼ਰਜ਼

ਨਿਊ ਲਕਸ਼ਮੀਪੁਰਾ, ਜਲੰਧਰ ਸ਼ਹਿਰ।

# ਮੁੱਖ-ਬੰਧ

ਪਾਠਕੋ ਤੁਹਾਨੂੰ ਪਤਾ ਹੀ ਹੈ ਕਿ ਸੰਗੀਤ ਦੇ ਖੇਤਰ ਵਿਚ ਵਾਦਨ ਅਤੇ ਗਾਇਨ ਦੀ ਖ਼ਾਸ ਮਹੱਤਤਾ ਹੈ। ਤੁਹਾਡੇ ਸਾਹਮਣੇ ਭਾਵੇਂ ਅਨੇਕਾਂ ਸੰਗੀਤ-ਯੰਤਰ ਜਾਂ ਅਨੇਕਾਂ ਰਾਗਾਂ ਦੀਆਂ ਧੁਨਾਂ ਰੱਖ ਦਿਓ, ਪਰ ਉਨ੍ਹਾਂ ਨਾਲ ਤੁਹਾਨੂੰ ਸੰਗੀਤ ਦੀਆਂ ਧੁਨਾਂ ਅਤੇ ਰਾਗਾਂ ਦਾ ਅਮਲੀ ਗਿਆਨ ਨਹੀਂ ਹੋ ਸਕਦਾ। ਇਨ੍ਹਾਂ ਨੂੰ ਅਮਲੀ ਰੂਪ ਦੇਣ ਲਈ ਚੰਗੇ ਸੰਗੀਤ ਉਸਤਾਦਾਂ ਅਤੇ ਉਨ੍ਹਾਂ ਦੁਆਰਾ ਵੇਰਵੇ ਸਹਿਤ ਲਿਖੀਆਂ ਪੁਸਤਕਾਂ ਦੀ ਲੋੜ ਦੇ ਨਾਲ ਰਿਆਜ਼ ਦੀ ਲੋੜ ਵੀ ਪੈਂਦੀ ਹੈ।

ਇਸੇ ਮਕਸਦ ਨੂੰ ਸਾਹਮਣੇ ਰੱਖ ਕੇ ਅਸੀਂ ਇਹ ਜੋ ਤੁਹਾਡੇ ਹੱਥਲੀ ਪੁਸਤਕ ਹੈ, ਨੂੰ ਛਾਪਣ ਦਾ ਫੈਸਲਾ ਕੀਤਾ। ਭਾਵੇਂ ਮਾਰਕੀਟ ਵਿਚ ਸੰਗੀਤ-ਯੰਤਰਾਂ ਦੇ ਸਿੱਖਣ ਲਈ ਕਾਫੀ ਪੁਸਤਕਾਂ ਹਨ, ਪਰ ਇਹ ਪੁਸਤਕਾਂ ਆਪਣੇ-ਆਪ ਵਿਚ ਕਾਫੀ ਅਧੂਰੀਆਂ ਹਨ। ਕਿਉਂਕਿ ਉਨ੍ਹਾਂ [illegible] ਵਿਚ ਜਾਂ ਤਾਂ ਕਿਸੇ ਇਕ ਸੰਗੀਤ-ਯੰਤਰ ਬਾਰੇ ਹੀ ਦਸਿਆ ਗਿਆ ਹੈ ਜੇਕਰ ਹੋਰਾਂ ਸੰਗੀਤ-ਯੰਤਰਾਂ ਬਾਰੇ ਦਸਿਆ ਗਿਆ ਵੀ ਹੈ ਤਾਂ ਬਹੁਤ [illegible] ਵਿਚ। ਇਸ ਵਾਸਤੇ ਸੰਗੀਤ ਪ੍ਰੇਮੀਆਂ ਨੂੰ ਵੱਖ-ਵੱਖ ਪੁਸਤਕਾਂ ਲੈਣ ਵਾਸਤੇ ਕਾਫੀ ਪੈਸੇ ਖਰਚਣੇ ਪੈਂਦੇ ਹਨ। ਪਰ ਅਸੀਂ ਇਸ ਹੱਥਲੀ ਪੁਸਤਕ ਵਿਚ ਪੂਰੀ ਕੋਸ਼ਿਸ਼ ਕੀਤੀ ਹੈ ਕਿ ਪ੍ਰਚੱਲਤ ਸੰਗੀਤ-ਯੰਤਰ ਜਿਵੇਂ ਮੁੱਖ ਤੌਰ 'ਤੇ ਹਾਰਮੋਨੀਅਮ, ਕੈਸੀਓ, ਆਰਕੇਡਿਅਨ ਅਤੇ ਤਬਲੇ ਤੋਂ ਇਲਾਵਾ ਉਨ੍ਹਾਂ ਦੀਆਂ ਸਰਗਮਾਂ ਅਤੇ ਰਾਗਾਂ ਬਾਰੇ ਵੀ ਦੱਸਿਆ ਗਿਆ ਹੈ।

ਇਸ ਹੱਥਲੀ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਰਾਗਾਂ ਬਾਰੇ ਗਿਆਨ ਅਤੇ ਤਾਲਾਂ ਤੋਂ ਇਲਾਵਾ ਕੁਝ ਸ਼ਬਦਾਂ ਨੂੰ ਵੀ ਸ਼ਾਮਿਲ ਕੀਤਾ ਗਿਆ ਹੈ।

ਇਸ ਪੁਸਤਕ ਵਿਚ ਹਾਰਮੋਨੀਅਮ ਅਤੇ ਕੈਸੀਓ ਦੁਆਰਾ ਸੁਰ-ਲਿਪੀਆਂ, ਰਾਗਾਂ ਅਤੇ ਤਾਲਾਂ ਸਹਿਤ ਫਿਲਮੀ ਅਤੇ ਗੈਰ ਫਿਲਮੀ ਗਾਣੇ ਅਤੇ ਗ਼ਜ਼ਲਾਂ ਨੂੰ ਵੀ ਰਿਆਜ਼ ਲਈ ਦਿੱਤਾ ਗਿਆ ਹੈ।

ਅਸੀਂ ਪੂਰਾ ਯਤਨ ਕੀਤਾ ਹੈ ਕਿ ਇਹ ਹੱਥਲੀ ਪੁਸਤਕ ਤੁਹਾਡੀਆਂ ਜ਼ਰੂਰਤਾਂ 'ਤੇ ਪੂਰੀ ਤਰ੍ਹਾਂ ਖਰੀ ਉਤਰਦੀ ਹੋਈ ਸੰਗੀਤ ਵਿੱਦਿਆ ਦੇ ਖੇਤਰ ਵਿਚ ਇਕ ਚਾਨਣ ਮੁਨਾਰਾ ਬਣੇ।

—ਲੇਖਕ

## ਤਰਤੀਬ


### 1. ਹਾਰਮੋਨੀਅਮ ਦੀ ਚੋਣ ਕਿਵੇਂ ਕਰੀਏ 7-18

ਹਾਰਮੋਨੀਅਮ ਦੀ ਕਾਰਜ-ਪ੍ਰਣਾਲੀ, ਹਾਰਮੋਨੀਅਮ ਦੇ ਅੰਗਾਂ ਬਾਰੇ ਜਾਣਕਾਰੀ, ਹਾਰਮੋਨੀਅਮ ਦੀਆਂ ਕਿਸਮਾਂ, ਖ਼ਾਸ ਉਪਯੋਗ ਦੇ ਹਾਰਮੋਨੀਅਮ, ਧੌਂਕਣੀ ਦੇ ਅਧਾਰ 'ਤੇ ਵੰਡ, ਧੌਂਕਣੀ ਚਲਾਉਣ ਦੀ ਵਿਧੀ ਅਤੇ ਸਾਵਧਾਨੀਆਂ, ਸੁਰ ਦੀ ਉੱਚਾਈ 'ਤੇ ਅਧਾਰਿਤ ਵਰਗ, ਸੁਰਾਂ ਦੀ ਸੰਖਿਆ ਦੇ ਅਧਾਰ 'ਤੇ ਵਰਗ।

### 2. ਹਾਰਮੋਨੀਅਮ ਦੀ ਸੈਟਿੰਗ ਅਤੇ ਵਾਦਨ ਦੀਆਂ ਵਿਧੀਆਂ 19-32

ਹਾਰਮੋਨੀਅਮ ਦੇ ਉੱਪਰਲੇ ਹਿੱਸੇ ਦਾ ਅੰਦਰੂਨੀ ਹਿੱਸਾ, ਹਾਰਮੋਨੀਅਮ ਦੀ ਮੁਰੰਮਤ, ਹਾਰਮੋਨੀਅਮ ਦੀ ਪਾਲਿਸ਼, ਵਾਦਨ ਸਮੇਂ ਬੈਠਕਾਂ ਦੇ ਆਸਣ, ਸੁਰ ਦੀ ਵਾਦਨ-ਵਿਧੀ ਅਤੇ ਸਪਤਕਾਂ ਦੇ ਸਥਾਨ, ਹਾਰਮੋਨੀਅਮ ਵਿਚ ਸਪਤਕਾਂ ਅਤੇ ਸੁਰਾਂ ਦੀ ਸਥਿਤੀ।

### 3. ਸਰਗਮਾਂ ਦਾ ਅਭਿਆਸ 33-40

ਹਾਰਮੋਨੀਅਮ 'ਤੇ ਉਂਗਲੀਆਂ ਕਿਵੇਂ ਚਲਾਈਏ, ਉਂਗਲੀਆਂ ਅਤੇ ਸੁਰਾਂ ਦਾ ਤਾਲਮੇਲ, ਪੜਦੇ ਨੰਬਰ ਸਹਿਤ ਸੁਰਾਂ ਅਤੇ ਉਂਗਲੀਆਂ ਦਾ ਚਾਰਟ, ਪੈਰ ਦੇ ਹਾਰਮੋਨੀਅਮ 'ਤੇ ਉਂਗਲੀਆਂ ਦਾ ਸੰਚਾਲਨ, ਸੁਰ-ਲਿਪੀ ਅਤੇ ਉਸਦੇ ਚਿੰਨ੍ਹ, ਸਰਗਮਾਂ ਅਤੇ ਉਨ੍ਹਾਂ ਦੇ ਪਲਟੇ, ਮਿਸ਼ਰਤ ਸਰਗਮਾਂ।

### 4. ਠਾਟ, ਰਾਗ ਅਤੇ ਸੁਰ 41-53

ਠਾਟ, ਹਾਰਮੋਨੀਅਮ ਦੀ ਵਰਤੋਂ, ਰਾਗਾਂ ਬਾਰੇ ਜਾਣਕਾਰੀ, ਰਾਗਾਂ ਅਤੇ ਸੁਰਾਂ ਦਾ ਸੰਬੰਧ, ਠਾਟਾਂ ਦੇ ਕੁਝ ਖ਼ਾਸ ਰਾਗ ਅਤੇ ਉਨ੍ਹਾਂ ਨੂੰ ਵਜਾਉਣ ਦਾ ਸਮਾਂ ਅਤੇ ਰਾਗਾਂ ਦਾ ਸਰੂਪ।

### 5. ਵਾਦਨ ਅਤੇ ਉੱਚਾਰਣ ਸਥਾਨ 54-58

ਹਾਰਮੋਨੀਅਮ ਦੀ ਚੋਣ, ਉਮਰ, ਲਿੰਗ ਅਤੇ ਸੁਰ, ਉਮਰ ਨਾਲ ਅਵਾਜ਼ ਵਿਚ ਫਰਕ ਪੈਣਾ, ਵੱਖ-ਵੱਖ ਵਰਣਾਂ ਦੇ ਉੱਚਾਰਣ ਸਥਾਨ, ਸੰਗੀਤ ਦੇ ਸਤ ਸੁਰਾਂ ਦੇ ਉੱਚਾਰਣ-ਸਥਾਨ, ਰਿਆਜ਼ ਲਈ ਸਥਾਨ ਅਤੇ ਸਮਾਂ।

**ਰਾਗਾਂ ਅਤੇ ਤਾਲਾਂ ਤੇ ਅਧਾਰਿਤ ਅਭਿਆਸ ਲਈ ਕੁਝ ਗੀਤ ਅਤੇ ਸੁਰ-ਲਿਪੀਆਂ** 59-76

ਗਣੇਸ਼ ਵੰਦਨਾ 59

ਭਗਵਾਨ ਸ੍ਰੀ ਰਾਮ ਦੀ ਅਰਾਧਨਾ 61

ਰਾਸ਼ਟਰ ਗਾਨ 62

*ਫਿਲਮੀ ਗੀਤ*

ਮੈਂ ਸ਼ਾਇਰ ਤੋਂ ਨਹੀਂ 64

ਯਾਦੋਂ ਕੀ ਬਾਰਾਤ ਨਿਕਲੀ 66

ਹਰ ਤਰਫ ਅਬ ਯਹੀ 67

ਤੇਰੀ ਬਿੰਦੀਆ ਰੇ 69

ਅਪਨੀ ਆਂਖੋਂ ਮੇਂ ਬਸਾ ਕਰ 72

ਮੇਹੀ ਭੀਗੀ-ਭੀਗੀ ਸੀ 73

ਰਾਤ ਕਲੀ ਏਕ 75

**7. ਕੈਸੀਓ ਅਰਥਾਤ ਇਲੈਕਟ੍ਰਿਕ ਪਿਆਨੋ** 77-107

ਕੈਸੀਓ ਦੀ ਬਣਾਵਟ ਅਤੇ ਸਹੂਲਤਾਂ ਬਾਰੇ ਜਾਣਕਾਰੀ, ਕੈਸੀਓ ਵਜਾਉਣ ਲਈ ਕੁਝ ਸਰਗਮਾਂ ਅਤੇ ਪਲਟੇ, ਰਿਆਜ਼ ਲਈ ਸੁਰ-ਲਿਪੀ ਸਮੇਤ ਕੁਝ ਗੀਤ

*ਫਿਲਮੀ ਅਤੇ ਗੈਰ-ਫਿਲਮੀ ਗੀਤ*

ਸੋਨਾ ਕਿਤਨਾ ਸੋਨਾ ਹੈ 83

ਏ ਮੇਰੇ ਪਿਆਰੇ ਵਤਨ 84

ਦੀਦੀ ਤੇਰਾ ਦੇਵਰ ਦੀਵਾਨਾ 86

ਦਿਲ ਤੋ ਪਾਗਲ ਹੈ 87

ਸੰਦੇਸੇ ਆਤੇ ਹੈਂ ਹਮੇਂ ਤੜਪਾਤੇ ਹੈਂ 90

ਰੰਗ ਬਰਸੇ ਭੀਗੀ ਚੁਨਰ ਵਾਲੀ 94

ਤੂ ਚੀਜ਼ ਬੜੀ ਹੈ ਮਸਤ ਮਸਤ 96

ਹਮਕੋ ਸਿਰਫ ਤੁਮ ਸੇ ਪਿਆਰ ਹੈ 98

ਕਿਸ ਤਰਹ ਜੀਤੇ ਹੈਂ 100

ਬੇਵਫ਼ਾ ਯੂੰ ਤੇਰਾ ਮੁਸਕੁਰਾਨਾ 102

ਪਗ ਘੁੰਘਰੂ ਬਾਂਧ 104

ਦਿਲ ਮੇਂ ਇਕ ਲਹਿਰ ਸੀ 105

ਦੁਲਹਨ ਸੇ ਤੁਮਹਾਰਾ ਮਿਲਨ ਹੋਗਾ 106

## 8. ਆਰਕੇਡਿਅਨ, ਆਰਗਨ, ਪਿਆਨੋ — 108-113

ਆਰਕੇਡਿਅਨ ਅਤੇ ਹਾਰਮੋਨੀਅਮ ਵਿਚ ਸਮਾਨਤਾ, ਆਰਕੇਡਿਅਨ ਅਤੇ ਹਾਰਮੋਨੀਅਮ ਵਿਚ ਅੰਤਰ, ਆਰਕੇਡਿਅਨ ਵਾਦਨ-ਵਿਧੀ ਅਤੇ ਬੈਠਕ, ਆਰਕੇਡਿਅਨ ਦੀਆਂ ਸੀਮਾਵਾਂ, ਆਰਗਨ, ਪਿਆਨੋ।

## 9. ਤਬਲਾ — 114-153

ਤਬਲੇ ਦੀ ਬਣਤਰ, ਤਾਲ ਵਰਣਨ, ਤਾਲ ਜਾਨਣਾ ਕਿਉਂ ਜ਼ਰੂਰੀ ਹੈ?, ਹੱਥ ਨਾਲ ਤਾਲ ਦੇਣ ਦੇ ਨਿਯਮ, ਤਬਲੇ ਨਾਲ ਕੱਢਣ ਵਾਲੇ ਬੋਲ ਅਤੇ ਕੱਢਣ ਦਾ ਢੰਗ, ਤਾਲ ਠੇਕੇ।

## 10. ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਰਾਗ — 154-176

ਰਾਗਾਂ ਦਾ ਵੇਰਵਾ ਤੇ ਸਰਗਮਾਂ, ਤਾਲਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਰਾਗਾਂ 'ਤੇ ਅਧਾਰਿਤ ਕੁਝ ਸ਼ਬਦ।






# ਹਾਰਮੋਨੀਅਮ ਦੀ ਚੋਣ ਕਿਵੇਂ ਕਰੀਏ

ਯੁੱਗਾਂ-ਯੁੱਗਾਂ ਤੋਂ ਇਨਸਾਨ ਆਪਣੇ ਮਨ ਦੀ ਸ਼ਾਂਤੀ, ਖ਼ੁਸ਼ੀ ਦੇ ਪ੍ਰਗਟਾਅ ਅਤੇ ਰੂਹਾਨੀ ਸੁੱਖ ਦੀ ਪ੍ਰਾਪਤੀ ਲਈ ਯਤਨਸ਼ੀਲ ਰਿਹਾ ਹੈ। ਇਨਸਾਨ ਨੇ ਇਸ ਅਨੰਦ ਨੂੰ ਪ੍ਰਾਪਤ ਕਰਨ ਲਈ ਸਮੇਂ-ਸਮੇਂ ਤੇ ਅਨੇਕਾਂ ਸਾਧਨ ਕੱਢੇ ਹਨ। ਜਿਨ੍ਹਾਂ ਵਿਚ ਇਕਾਂਤ ਵਿਚ ਬੈਠ ਕੇ ਭਗਤੀ ਕਰਨਾ, ਯੋਗ-ਸਾਧਨਾ ਅਤੇ ਅਨੇਕਾਂ ਤਰ੍ਹਾਂ ਦੇ ਸੰਗੀਤ-ਯੰਤਰਾਂ ਦੀ ਕਾਢ ਕੱਢੀ, ਜਿਸ ਨਾਲ ਇਨਸਾਨ ਆਪਣੇ-ਆਪ ਵਿਚ ਅਨੰਦ ਮਹਿਸੂਸ ਕਰੇ ਅਤੇ ਨਾਲ ਹੀ ਦੂਸਰਿਆਂ ਨੂੰ ਵੀ ਇਸ ਦਾ ਅਹਿਸਾਸ ਕਰਾ ਸਕੇ।

ਇਸੇ ਹੀ ਲੜੀ ਵਿਚ ਇਕ ਸੰਗੀਤ-ਯੰਤਰ ਹੈ, ਹਾਰਮੋਨੀਅਮ। ਹਾਰਮੋਨੀਅਮ ਕਈ ਤਰ੍ਹਾਂ ਦੇ ਹੁੰਦੇ ਹਨ। ਜਿਨ੍ਹਾਂ ਵਿਚ ਇਕ ਰੀਡ ਦਾ, ਦੋ ਰੀਡ ਦਾ, ਮੇਲ-ਮਦੀਨ, ਤਿੰਨ ਸਪਤਕ, ਢਾਈ ਸਪਤਕ, ਸਵਾ ਤਿੰਨ ਸਪਤਕ ਦੇ ਹਾਰਮੋਨੀਅਮ ਹੁੰਦੇ ਹਨ। ਇਨ੍ਹਾਂ ਹਾਰਮੋਨੀਅਮਾਂ ਦੀ ਚੋਣ ਤੁਸੀਂ ਆਪਣੀ ਆਵਾਜ਼ ਦੇ ਅਧਾਰ 'ਤੇ ਹੀ ਕਰ ਸਕਦੇ ਹੋ। ਕਿਉਂਕਿ ਕਈਆਂ ਔਰਤਾਂ ਦੀ ਅਵਾਜ਼ ਬਰੀਕ ਤੇ ਕਈਆਂ ਦੀ ਭਾਰੀ ਹੁੰਦੀ ਹੈ। ਕਈ ਉੱਚੀ ਗਾ ਸਕਦੀਆਂ ਹਨ ਤੇ ਕਈ ਨੀਵੀਂ ਸੁਰ ਤੇ। ਇੰਜ ਹੀ ਆਦਮੀਆਂ ਵੀ ਆਪਣੀ ਸੁਰ ਸ਼ੈਲੀ ਦੇ ਅਧਾਰ 'ਤੇ ਹੀ ਹਾਰਮੋਨੀਅਮ ਦੀ ਚੋਣ ਕਰ ਸਕਦੇ ਹਨ।

ਇਨਸਾਨ ਦਾ ਅਸਲ ਮਕਸਦ ਤਾਂ ਸੰਗੀਤ ਨਾਲ ਆਪਣੇ-ਆਪ ਨੂੰ ਅਤੇ ਸੁਣਨ ਵਾਲਿਆਂ ਨੂੰ ਅਨੰਦ ਪ੍ਰਦਾਨ ਕਰਨਾ ਹੈ। ਇਸ ਵਾਸਤੇ ਬਹੁਤ ਜ਼ਰੂਰੀ ਹੈ ਕਿ ਹਾਰਮੋਨੀਅਮ ਦੀ ਚੋਣ ਕਰਦੇ ਸਮੇਂ ਉੱਪਰ ਦੱਸੀਆਂ ਗੱਲਾਂ ਨੂੰ ਧਿਆਨ ਵਿਚ ਰੱਖੋ।

## ਹਾਰਮੋਨੀਅਮ ਦੀ ਕਾਰਜ-ਪ੍ਰਣਾਲੀ

ਸੁਰ ਦੀ ਉਤਪਤੀ ਦਾ ਆਧਾਰ ਹੈ ਹਵਾ ਵਿਚ ਉਤਪੰਨ ਕੰਪਨ। ਜਦ ਅਸੀਂ ਬੋਲਦੇ ਹਾਂ ਤਦ ਸਾਡੀ ਕੰਠ-ਨਲੀ ਤੋਂ ਨਿਕਲਣ ਵਾਲੀ ਹਵਾ ਗਲੇ ਨਾਲ ਟਕਰਾ ਕੇ ਵੱਖ-ਵੱਖ ਰੂਪਾਂ ਦੇ ਕੰਪਨ ਪੈਦਾ ਕਰਦੀ ਹੈ। ਇਸੇ ਹੀ ਕੰਪਨ ਨੂੰ ਅਸੀਂ ਅਵਾਜ਼ ਦੇ ਰੂਪ ਵਿਚ ਸੁਣਦੇ ਹਾਂ। ਪਰੰਤੂ ਕੋਈ ਵੀ ਸੰਗੀਤ ਯੰਤਰ ਖ਼ੁਦ ਕੰਪਨ ਪੈਦਾ ਨਹੀਂ ਕਰ ਸਕਦਾ, ਇਸ ਦੇ ਲਈ ਉਸ ਯੰਤਰ ਤੇ ਕੁਝ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ, ਜੋ ਜ਼ਰੂਰੀ ਹੁੰਦੀਆਂ ਹਨ। ਜਿਵੇਂ ਕੁਝ ਸੰਗੀਤ-ਯੰਤਰ ਹੱਥ ਜਾਂ ਸੋਟੀ ਦੀ ਚੋਟ ਕਰਨ ਨਾਲ ਸੁਰ ਪੈਦਾ ਕਰਦੇ ਹਨ। ਵੀਣਾ, ਬੈਂਜੋ, ਗਿਟਾਰ, ਸਿਤਾਰ ਜਿਹੇ ਸੰਗੀਤ-ਯੰਤਰਾਂ ਨੂੰ ਵਜਾਉਂਦੇ ਸਮੇਂ ਉਨ੍ਹਾਂ ਤੇ ਜ਼ੋਰ ਨਾਲ ਚੋਟ ਨਹੀਂ ਕੀਤੀ ਜਾਂਦੀ, ਬਲਕਿ ਇਨ੍ਹਾਂ ਵਿਚ ਲੱਗੀਆਂ ਤਾਰਾਂ ਤੇ ਟੰਕਾਰ ਮਾਰ ਕੇ ਸੁਰ ਕੱਢੇ ਜਾਂਦੇ ਹਨ। ਬਾਂਸੁਰੀ, ਨਫੀਰੀ, ਸ਼ੰਖ ਅਤੇ ਬੀਨ

ਆਦਿ ਅਜਿਹੇ ਸੰਗੀਤ-ਯੰਤਰ ਵੀ ਹਨ, ਜਿਨ੍ਹਾਂ ਤੇ ਨਾ ਤਾਂ ਟੰਕਾਰ ਦਿੱਤੀ ਜਾਂਦੀ ਹੈ ਅਤੇ ਨਾ ਹੀ ਝੰਕਾਰ ਬਲਕਿ ਉਨ੍ਹਾਂ ਦੇ ਵਿਚੋਂ ਹਵਾ ਲੰਘਾ ਕੇ ਸੁਰ ਪੈਦਾ ਕੀਤੇ ਜਾਂਦੇ ਹਨ।

ਹਵਾ ਦੇ ਪ੍ਰਵਾਹ ਨਾਲ ਸੁਰ ਪੈਦਾ ਕਰਨ ਵਾਲੇ ਸੰਗੀਤ-ਯੰਤਰਾਂ ਵਿਚੋਂ ਹਾਰਮੋਨੀਅਮ ਹੀ ਇਕ ਅਜਿਹਾ ਸੰਗੀਤ-ਯੰਤਰ ਹੈ ਜਿਸ ਵਿਚੋਂ ਹਵਾ ਪ੍ਰਵਾਹਿਤ ਕਰਨ ਲਈ ਇਸ ਵਿਚ ਯੰਤ੍ਰਿਕ ਵਿਵਸਥਾ ਹੁੰਦੀ ਹੈ। ਹਵਾ ਦੇ ਸੰਚਰਣ ਦੀ ਇਹ ਵਿਵਸਥਾ ਹੀ ਇਸਦੀ ਇਹ ਵਿਸ਼ੇਸ਼ਤਾ ਹੈ ਜੋ ਹਾਰਮੋਨੀਅਮ ਨੂੰ ਇਸ ਵਰਗ ਦੇ ਹੋਰ ਸੰਗੀਤ-ਯੰਤਰਾਂ ਤੋਂ ਵੱਖ ਕਰਦੀ ਹੈ। ਹਾਰਮੋਨੀਅਮ ਵਿਚ ਹਵਾ ਪ੍ਰਵਾਹਿਤ ਕਰਕੇ ਸਿਧੀ-ਸਾਦੀ ਭਾਸ਼ਾ ਵਿਚ ਇਸ ਦੇ ਬੈਲਾਂ ਵਿਚ ਹਵਾ ਭਰਨ ਲਈ ਧੌਂਕਣੀ ਲੱਗੀ ਹੁੰਦੀ ਹੈ। ਇਸ ਧੌਂਕਣੀ ਅਤੇ ਹਵਾ ਸੰਚਰਣ ਨੂੰ ਨਿਸ਼ਚਿਤ ਰਸਤਾ ਦੇਣ ਵਾਲੇ ਬਕਸੇ ਦੇ ਕਾਰਨ ਹੀ ਹੁੰਦਾ ਹੈ ਹਾਰਮੋਨੀਅਮ ਦਾ ਇੰਨਾ ਵੱਡਾ ਅਕਾਰ। ਹਾਰਮੋਨੀਅਮਾਂ ਵਿਚ ਕਈ ਤਰ੍ਹਾਂ ਦੀਆਂ ਧੌਂਕਣੀਆਂ ਲਗਾਈਆਂ ਜਾਂਦੀਆਂ ਹਨ ਅਤੇ ਇਨ੍ਹਾਂ ਦੀ ਸੈਟਿੰਗ ਦੇ ਮੁਤਾਬਿਕ ਹੀ ਇਨ੍ਹਾਂ ਦਾ ਬਾਹਰੀ ਰੂਪ ਅਤੇ ਅਕਾਰ ਬਣਦਾ ਹੈ।

## ਹਾਰਮੋਨੀਅਮ ਦੇ ਅੰਗਾਂ ਬਾਰੇ ਜਾਣਕਾਰੀ

1. **ਸਟੌਪਸ**—ਹਾਰਮੋਨੀਅਮ ਦੇ ਸਾਹਮਣੇ ਦੇ ਪਾਸੇ ਜੋ ਚਾਰ ਜਾਂ ਪੰਜ ਲਾਟੂ ਜਿਹੇ ਲੱਗੇ ਹੋਏ ਹੁੰਦੇ ਹਨ, ਉਹਨਾਂ ਨੂੰ ਅਸੀਂ ਸਟੌਪਸ ਆਖਦੇ ਹਾਂ। ਵਜਾਉਣ ਤੋਂ ਪਹਿਲਾਂ ਅਸੀਂ ਇਹਨਾਂ ਨੂੰ ਬਾਹਰ ਵੱਲ ਖਿੱਚ ਲੈਂਦੇ ਹਾਂ ਤਾਂ ਇਹਨਾਂ ਰਾਹੀਂ ਹਵਾ ਅੰਦਰ ਜਾਂਦੀ ਹੈ ਅਤੇ ਇਸ ਕਰਕੇ ਤਰ੍ਹਾਂ-ਤਰ੍ਹਾਂ ਦੀ ਮਨਮੋਹਨੀ ਅਵਾਜ਼ ਇਸ ਵਿਚੋਂ ਪੈਦਾ ਹੁੰਦੀ ਹੈ।

2. **ਰੀਡ ਬੋਰਡ**—ਹਾਰਮੋਨੀਅਮ ਦੇ ਉਸ ਹਿੱਸੇ ਨੂੰ ਆਖਦੇ ਹਨ ਕਿ ਜਿੱਥੇ ਅਸਾਡੀਆਂ ਉਂਗਲੀਆਂ ਕੰਮ ਕਰਕੇ ਇਸ ਸਾਜ਼ ਵਿਚੋਂ ਸੰਗੀਤ-ਮਈ ਲੈਅ ਪੈਦਾ ਕਰਦੀਆਂ ਹਨ। ਆਮ ਤੌਰ 'ਤੇ ਇਸ ਰੀਡ ਬੋਰਡ 'ਤੇ 37 ਰੀਡ ਹੁੰਦੇ ਹਨ, ਜਿਨ੍ਹਾਂ ਵਿਚੋਂ ਤਿੰਨ-ਤਿੰਨ ਦੇ ਪੰਜਾਂ ਹਿੱਸਿਆਂ ਵਿਚ ਵੰਡੇ ਹੋਏ 15 ਉੱਪਰ ਤੇ ਬਾਕੀ 27 ਹੇਠਾਂ ਹੁੰਦੇ ਹਨ। ਇਹ ਰੀਡ ਹਾਲਾਂ ਤਕ ਅਮਰੀਕਾ, ਜਰਮਨੀ ਤੇ ਫਰਾਂਸ ਆਦਿ ਵਿਚੋਂ ਬਣ ਕੇ ਆਉਂਦੇ ਸਨ, ਪਰੰਤੂ ਹੁਣ ਇੱਥੇ ਅਸਾਡੇ ਦੇਸ਼ ਵਿਚ ਵੀ ਆਮ ਬਣਨ ਲੱਗ ਪਏ ਹਨ। ਫੇਰ ਵੀ ਹਾਲਾਂ ਤਕ ਉਹ ਜਰਮਨੀ ਤੇ ਫਰਾਂਸ ਵਿਚੋਂ ਬਣਕੇ ਆਉਣ ਵਾਲੇ ਰੀਡਾਂ ਦਾ ਮੁਕਾਬਲਾ ਨਹੀਂ ਕਰ ਸਕਦੇ।

3. **ਧੌਂਕਣੀਆਂ**—ਹਾਰਮੋਨੀਅਮ ਵਿਚ ਹਵਾ ਦੇਣ ਲਈ ਦੋ ਧੌਂਕਣੀਆਂ ਹੁੰਦੀਆਂ ਹਨ। ਇਕ ਨੂੰ ਬਾਹਰਲੀ ਧੌਂਕਣੀ ਕਹਿੰਦੇ ਹਨ ਤੇ ਦੂਜੀ ਨੂੰ ਅੰਦਰਲੀ। ਬਾਹਰਲੀ ਧੌਂਕਣੀ ਜੋ ਵਾਜੇ ਦੇ ਪਿਛਲੇ ਪਾਸੇ ਹੁੰਦੀ ਹੈ, ਖੱਬੇ ਹੱਥ ਨਾਲ ਫੇਰੀ ਜਾਂਦੀ ਹੈ। ਅੰਦਰਲੀ ਧੌਂਕਣੀ ਕਿਸ਼ਤੀ ਦੇ ਹੇਠਾਂ ਲੱਗੀ ਰਹਿੰਦੀ ਹੈ ਅਤੇ ਉਸ ਵਿਚੋਂ ਦੀ ਹੋ ਕੇ ਹੀ ਹਵਾ ਕਿਸ਼ਤੀ ਵਿਚ ਆਉਂਦੀ ਹੈ।

4. **ਕਿਸ਼ਤੀ**—ਕਿਸ਼ਤੀ ਹਾਰਮੋਨੀਅਮ ਦੇ ਉਸ ਹਿੱਸੇ ਨੂੰ ਆਖਦੇ ਹਨ ਜੋ ਇਕ ਸੰਦੂਕੜੀ ਜਿਹਾ ਹੁੰਦਾ ਹੈ, ਜਿਸ ਦੇ ਉੱਪਰ ਰੀਡ ਬੋਰਡ, ਪਿੱਛੇ ਧੌਂਕਣੀ ਤੇ ਸਾਹਮਣੇ ਸਟੌਪਸ ਹੁੰਦੇ ਹਨ।

5. **ਸਪ੍ਰਿੰਗਦਾਰ ਤਾਰਾਂ**—ਇਹ ਤਾਰਾਂ ਅੰਦਰਲੀ ਧੌਂਕਣੀ ਦੇ ਹੇਠਾਂ ਲੱਗੀਆਂ ਹੁੰਦੀਆਂ ਹਨ। ਵੱਡੇ ਤੇ ਦਰਮਿਆਨੇ ਹਾਰਮੋਨੀਅਮ ਵਿਚ ਦੋ ਤਾਰਾਂ ਲੱਗਦੀਆਂ ਹਨ, ਪਰੰਤੂ ਸਿੰਗਲ ਵਿਚ ਇਕ ਹੀ ਹੁੰਦੀ ਹੈ।

**6. ਕਮਾਨੀਆਂ**—ਇਹ ਕਮਾਨੀਆਂ ਰੀਡਾਂ ਅਥਵਾ ਪੜਦਿਆਂ ਦੇ ਉੱਪਰ ਲੱਗੀਆਂ ਰਹਿੰਦੀਆਂ ਹਨ ਅਤੇ ਪੜਦਿਆਂ ਨੂੰ, ਜਿਨ੍ਹਾਂ ਨੂੰ ਚਾਬੀਆਂ ਵੀ ਆਖਦੇ ਹਨ, ਦਬਾਈ ਰੱਖਦੀਆਂ ਹਨ। ਪਿੱਤਲ ਦੇ ਇਹ ਸਪ੍ਰਿੰਗ ਪੜਦੇ ਤੇ ਉਂਗਲੀ ਰੱਖਣ ਦੇ ਸਮੇਂ ਉਸੇ ਵੇਲੇ ਉੱਠ ਜਾਂਦੇ ਹਨ। ਉਂਗਲੀ ਪੜਦੇ ਤੋਂ ਉੱਠਦੇ ਹੀ ਇਹ ਕਮਾਨੀ ਤਤਕਾਲ ਉਸ ਨੂੰ ਹੇਠਾਂ ਦਬਾ ਲੈਂਦੀ ਹੈ। ਇਸ ਦਾ ਲਾਭ ਇਹ ਹੈ ਕਿ ਜਿਸ ਰੀਡ ਤੇ ਅਸੀਂ ਉਂਗਲ ਦਿੰਦੇ ਹਾਂ, ਓਹ ਹੀ ਅਵਾਜ਼ ਪੈਦਾ ਕਰਦੀ ਹੈ। ਜੇਕਰ ਇਹ ਸਪ੍ਰਿੰਗ ਨਾ ਹੋਣ ਤਾਂ ਸਾਰੀਆਂ ਦੀਆਂ ਸਾਰੀਆਂ ਸੁਰਾਂ ਇਕੋ ਵਾਰ ਹੀ ਬੋਲ ਉਠਿਆ ਕਰਨ।



## ਹਾਰਮੋਨੀਅਮ ਦੀਆਂ ਕਿਸਮਾਂ





**1. ਹੱਥ ਨਾਲ ਚਲਾਏ ਜਾਣ ਵਾਲੇ ਹਾਰਮੋਨੀਅਮ**—ਹਾਰਮੋਨੀਅਮ ਚਲਾਉਣ ਵਾਲੇ ਜ਼ਿਆਦਾ ਤੋਂ ਜ਼ਿਆਦਾ ਪ੍ਰੇਮੀ ਹੱਥ ਨਾਲ ਚਲਾਏ ਜਾਣ ਵਾਲੇ ਹਾਰਮੋਨੀਅਮਾਂ ਦਾ ਹੀ ਇਸਤੇਮਾਲ ਕਰਦੇ ਹਨ। ਚਾਹੇ ਕੋਈ ਸ਼ਬਦ, ਭਜਨ, ਗੀਤ ਜਾਂ ਗ਼ਜ਼ਲਾਂ ਗਾਉਣ ਵਾਲੇ ਹੋਣ, ਸਭ ਇਸ ਹੱਥ ਦੀ ਧੌਂਕਣੀ ਨਾਲ ਚਲਾਏ ਜਾਣ ਵਾਲੇ ਹਾਰਮੋਨੀਅਮਾਂ ਦੀ ਹੀ ਵਰਤੋਂ ਕਰਦੇ ਹਨ। ਹਾਰਮੋਨੀਅਮ ਤੋਂ ਵੱਖ-ਵੱਖ ਤਰ੍ਹਾਂ ਦੇ ਸੁਰ ਕੱਢਣ ਲਈ ਜਿਵੇਂ ਚਾਬੀਆਂ ਨੂੰ ਸੁਰ ਦੇ ਮੁਤਾਬਿਕ ਦਬਾਉਣਾ ਪੈਂਦਾ ਹੈ, ਉਂਞ ਹੀ ਹਾਰਮੋਨੀਅਮ ਦੀ ਧੌਂਕਣੀ ਵਿਚ ਲਗਾਤਾਰ ਹਵਾ ਦਾ ਪ੍ਰਵਾਹ ਕਰਨਾ ਜ਼ਰੂਰੀ ਹੈ। ਇਸ ਲਈ ਹਾਰਮੋਨੀਅਮ ਨੂੰ ਇਕ ਹੱਥ ਨਾਲ ਧੌਂਕਣੀ ਚਲਾ ਕੇ ਹਵਾ ਭਰੀ ਜਾਂਦੀ ਹੈ ਅਤੇ ਦੂਸਰੇ ਹੱਥ ਨਾਲ ਉਂਗਲੀਆਂ ਅਤੇ ਅੰਗੂਠੇ ਨਾਲ ਵੱਖ-ਵੱਖ ਸੁਰ-ਉਤਪਾਦਕ ਚਾਬੀਆਂ ਦਬਾਈਆਂ ਜਾਂਦੀਆਂ ਹਨ।

ਇਸ ਹਾਰਮੋਨੀਅਮ ਦੀ ਸ਼ਕਲ ਦਰਮਿਆਨੇ ਅਕਾਰ ਦੇ ਲੱਕੜੀ ਦੇ ਸੰਦੂਕ ਜਿਹੀ ਹੁੰਦੀ ਹੈ ਅਤੇ ਇਸ ਸੰਦੂਕ ਨੁਮਾ ਪੇਟੀ ਵਿਚ ਹੀ ਇਸ ਦੇ ਵੱਖ-ਵੱਖ ਕਲ-ਪੁਰਜ਼ੇ ਅਤੇ ਧੌਂਕਣੀ ਵਿਵਸਥਿਤ ਹੁੰਦੇ ਹਨ। ਭਾਵੇਂ ਕੱਢੇ ਜਾਣ ਵਾਲੇ ਸੁਰਾਂ ਦੀਆਂ ਮਾਤਰਾਂ, ਸੁਰ ਦੀ ਡੂੰਘਾਈ ਅਤੇ ਚਾਬੀਆਂ ਅਤੇ ਰੀਡਸ ਦੀ ਸੰਖਿਆ ਦੇ ਮੁਤਾਬਿਕ ਇਨ੍ਹਾਂ ਦੇ ਕਈ ਉਪਭੇਦ ਹਨ ਅਤੇ ਇਨ੍ਹਾਂ ਦੇ ਮਾਪਾਂ ਵਿਚ ਵੀ ਅੰਤਰ ਹੁੰਦਾ ਹੈ, ਪਰੰਤੂ ਇਨ੍ਹਾਂ ਸਭ ਦਾ ਮੂਲ ਸਿਧਾਂਤ ਇਕੋ ਹੀ ਹੈ—ਹੱਥ ਨਾਲ ਧੌਂਕਣੀ ਚਲਾ ਕੇ ਹਵਾ ਭਰਨਾ।

**2. ਪੈਰ ਦੀ ਧੌਂਕਣੀ ਦਾ ਹਾਰਮੋਨੀਅਮ**—ਘਰੇਲੂ ਗਾਣ ਵਾਲੇ, ਸ਼ਬਦ-ਰਾਗੀ, ਗ਼ਜ਼ਲ-ਗਾਇਕਾਂ ਲਈ ਤਾਂ ਹੱਥ ਨਾਲ ਧੌਂਕਣੀ ਚਲਾਏ ਜਾਣ ਵਾਲਾ ਹਾਰਮੋਨੀਅਮ ਇਸਤੇਮਾਲ ਹੁੰਦਾ ਹੈ, ਪਰੰਤੂ ਨਾਟਕ-ਨੌਟੰਕੀ ਮੰਡਲੀਆਂ ਆਮ ਤੌਰ 'ਤੇ ਪੈਰ ਨਾਲ ਧੌਂਕਣੀ ਚਲਾਏ ਜਾਣ ਵਾਲਾ ਹਾਰਮੋਨੀਅਮ ਹੀ ਜ਼ਿਆਦਾ ਪਸੰਦ ਕਰਦੀਆਂ ਹਨ। ਇਸ ਵਿਚ ਧੌਂਕਣੀ ਪੈਰ ਨਾਲ ਚਲਾਈ ਜਾਂਦੀ ਹੈ। ਇਸ ਲਈ ਵਾਦਕ ਦੇ ਦੋਵੇਂ ਹੱਥ ਖਾਲੀ ਰਹਿੰਦੇ ਹਨ, ਇਸ ਲਈ ਉਹ ਦੋਨਾਂ

ਹੱਥਾਂ ਦਾ ਪ੍ਰਯੋਗ ਸੁਰ ਕੱਢਣ ਲਈ ਕਰ ਸਕਦਾ ਹੈ। ਇਸ ਤਰ੍ਹਾਂ ਦਾ ਵਾਜਾ ਵਜਾਉਂਦੇ ਸਮੇਂ ਇਕ ਹੱਥ ਨਾਲ ਤਾਂ ਜ਼ਰੂਰੀ ਸੁਰ ਕੱਢੇ ਹੀ ਜਾਂਦੇ ਹਨ, ਦੂਜੇ ਹੱਥ ਨਾਲ ਉਨ੍ਹਾਂ ਸੁਰਾਂ ਨੂੰ ਨਾਲ-ਹੀ-ਨਾਲ ਮੰਦ੍ਰ ਸਪਤਕ ਵਿਚ ਵੀ ਕੱਢਦੇ ਜਾਂਦੇ ਹਨ। ਇਸ ਤਰ੍ਹਾਂ ਹਾਰਮੋਨੀਅਮ ਤੋਂ ਨਿਕਲਣ ਵਾਲੇ ਸੁਰਾਂ ਦੀ ਮਧੁਰਤਾ, ਡੂੰਘਾਈ ਅਤੇ ਖਨਕ ਤਿੰਨੋਂ ਹੀ ਕਾਫੀ ਵੱਧ ਜਾਂਦੇ ਹਨ, ਇਸ ਲਈ ਇਸ ਤੋਂ ਨਿਕਲੀਆਂ ਧੁਨਾਂ ਜ਼ਿਆਦਾ ਮੋਹਕ ਸੁਣਾਈ ਪੈਂਦੀਆਂ ਹਨ। ਇਸ ਨੂੰ ਵਜਾਉਣ ਲਈ ਕਿਸੇ ਸਟੂਲ ਜਾਂ ਬਿਨਾਂ ਹੱਥੇ ਵਾਲੀ ਕੁਰਸੀ ਦਾ ਇਸਤੇਮਾਲ ਕੀਤਾ ਜਾਂਦਾ ਹੈ। ਜੇਕਰ ਇਸ ਹਾਰਮੋਨੀਅਮ ਨੂੰ ਕਿਸੇ ਦੂਸਰੀ ਜਗ੍ਹਾ ਤੇ ਲਿਜਾਣਾ ਜਾਂ ਲਿਆਉਣਾ ਹੋਵੇ ਤਾਂ ਇਸ ਦੇ ਸਟੈਂਡ ਨੂੰ ਮੋੜ ਕੇ ਛੋਟਾ ਵੀ ਬਣਾਇਆ ਜਾ ਸਕਦਾ ਹੈ। ਇਹ ਹਾਰਮੋਨੀਅਮ ਹੱਥ ਨਾਲ ਧੌਂਕਣੀ ਚਲਾਏ ਜਾਣ ਵਾਲੇ ਹਾਰਮੋਨੀਅਮ ਤੋਂ ਵੱਡਾ, ਭਾਰੀ ਅਤੇ ਮਹਿੰਗਾ ਹੋਣਾ ਜਿੱਥੇ ਇਸ ਦੀਆਂ ਕਮੀਆਂ ਹਨ, ਉੱਥੇ ਵਜਾਉਂਦੇ ਸਮੇਂ ਦੋਨਾਂ ਹੱਥਾਂ ਦਾ ਸੁਤੰਤਰ ਰਹਿਣਾ ਅਤੇ ਇਕੋ ਸਮੇਂ ਦੋ ਸਪਤਕਾਂ ਵਿਚ ਸੁਰ ਕੱਢਣ ਦੇ ਕਾਰਨ ਮਨਮੋਹਨ-ਸੁਰ, ਗੰਭੀਰ ਲਹਿਰਾਂ ਨੂੰ ਵਾਯੂ-ਮੰਡਲ ਵਿਚ ਖਿਲੇਰਨਾ ਸਭ ਤੋਂ ਵੱਡਾ ਗੁਣ ਹੈ।

**3. ਸਫਾਰੀ (ਫੋਲਡਿੰਗ) ਹਾਰਮੋਨੀਅਮ**—ਅੱਜ ਦੇ ਜ਼ਮਾਨੇ ਵਿਚ ਦੇਸ਼ ਦੀ ਵੱਧਦੀ ਅਬਾਦੀ ਅਤੇ ਜਗ੍ਹਾ ਦੀ ਘਾਟ ਕਾਰਨ ਜਿੱਥੇ ਖਾਸ ਘਰੇਲੂ ਵਰਤੋਂ ਵਾਲੀਆਂ ਚੀਜ਼ਾਂ ਨੂੰ ਸੁਚੱਜੇ ਢੰਗ ਨਾਲ ਘਰ ਵਿਚ ਨਹੀਂ ਸਜਾਇਆ-ਸਵਾਰਿਆ ਜਾ ਸਕਦਾ, ਉੱਥੇ ਸ਼ੌਕੀਆ ਜਾਂ ਕਿਸੇ ਖਾਸ ਸਮੇਂ ਹੀ ਵਰਤੋਂ ਵਾਲੀਆਂ ਚੀਜ਼ਾਂ ਦੇ ਰੱਖ-ਰਖਾਅ ਲਈ ਕਾਫੀ ਮੁਸ਼ਕਲ ਪੇਸ਼ ਆਉਂਦੀ ਹੈ। ਇਸ ਮੁਸ਼ਕਲ ਨੂੰ ਦੂਰ ਕਰਨ ਲਈ ਜਿਵੇਂ ਫੋਲਡਿੰਗ ਫਰਨੀਚਰ ਹੁੰਦਾ ਹੈ ਇਸੇ ਤਰ੍ਹਾਂ ਹੀ ਫੋਲਡਿੰਗ ਹਾਰਮੋਨੀਅਮ ਵੀ ਲੈ ਸਕਦੇ ਹਾਂ।



*ਬੰਦ ਅਤੇ ਵਜਾਉਣ ਦੇ ਲਈ ਤਿਆਰ ਅਵਸਥਾਵਾਂ ਵਿਚ ਫੋਲਡਿੰਗ ਹਾਰਮੋਨੀਅਮ*

ਆਮ ਤੌਰ ਤੇ ਜਿਹੜੇ ਜ਼ਿਆਦਾ ਸਫਰ ਕਰਨ ਵਾਲੇ ਕੀਰਤਨੀਏ, ਭਜਨ ਗਾਉਣ ਵਾਲੇ ਆਦਿ ਫੋਲਡਿੰਗ ਹਾਰਮੋਨੀਅਮ ਹੀ ਜ਼ਿਆਦਾ ਇਸਤੇਮਾਲ ਕਰਦੇ ਹਨ। ਇਹੀ ਕਾਰਨ ਹੈ ਕਿ ਭਾਰ ਵਿਚ ਹਲਕਾ ਅਤੇ ਮੋੜ ਕੇ ਕਾਫੀ ਛੋਟਾ ਬਣਾਇਆ ਜਾ ਸਕਣ ਵਾਲਾ ਇਹ ਹਾਰਮੋਨੀਅਮ ਆਮ ਤੌਰ 'ਤੇ ਸਫਾਰੀ ਹਾਰਮੋਨੀਅਮ ਵੀ ਕਹਾਉਂਦਾ ਹੈ। ਉਂਝ ਤਾਂ ਫੋਲਡਿੰਗ ਹਾਰਮੋਨੀਅਮ ਨੂੰ ਵੀ ਹੱਥ ਨਾਲ ਧੌਂਕਣੀ ਚਲਾ ਕੇ ਹੱਥ ਦੇ ਵਾਂਗ ਹਾਰਮੋਨੀਅਮ ਦੇ ਵਾਂਗ ਹੀ ਵਜਾਇਆ ਜਾਂਦਾ ਹੈ। ਫਰਕ ਸਿਰਫ ਇਹ ਹੈ ਕਿ ਜਦੋਂ ਪ੍ਰਯੋਗ ਨਾ ਕੀਤਾ ਜਾ ਰਿਹਾ ਹੋਵੇ ਤਦ ਇਸਨੂੰ ਮੋੜ ਕੇ ਕਾਫੀ ਛੋਟੇ ਅਕਾਰ ਦਾ ਬਣਾਇਆ ਜਾ ਸਕਦਾ ਹੈ। ਇਸਦਾ ਭਾਰ ਵੀ ਕਾਫੀ ਘੱਟ ਹੁੰਦਾ ਹੈ। ਧੌਂਕਣੀ, ਸਟਾਪ, ਚਾਬੀਆਂ ਆਦਿ ਸਾਰੇ ਅੰਗ ਬੈਠ ਕੇ ਵਜਾਏ ਜਾਣ ਵਾਲੇ ਵਾਜੇ ਦੇ ਵਾਂਗ ਹੀ ਹੁੰਦੇ ਹਨ ਅਤੇ ਜਦ

ਇਸਨੂੰ ਵਜਾਉਣ ਲਈ ਖੋਲ੍ਹ ਕੇ ਸੈੱਟ ਕੀਤਾ ਜਾਂਦਾ ਹੈ ਤਦ ਇਹ ਆਮ ਹਾਰਮੋਨੀਅਮ ਦੇ ਵਾਂਗ ਹੀ ਦਿਖਾਈ ਦੇਣ ਲੱਗਦਾ ਹੈ, ਜਦਕਿ ਬੰਦ ਕਰ ਦੇਣ ਤੇ ਕਾਫੀ ਛੋਟਾ।

**4. ਹੱਥ-ਪੈਰ ਦਾ ਸਾਂਝਾ ਹਾਰਮੋਨੀਅਮ**—ਹੱਥ-ਪੈਰ ਦੇ ਸਾਂਝੇ ਹਾਰਮੋਨੀਅਮ ਵਿਚ ਜਦ ਚਾਹੋ ਤਦ ਆਮ ਹਾਰਮੋਨੀਅਮ ਦੇ ਵਾਂਗ ਤੁਸੀਂ ਹੱਥ ਨਾਲ ਤਾਂ ਧੌਂਕਣੀ ਚਲਾ ਹੀ ਸਕਦੇ ਹੋ, ਸੈਟਿੰਗ ਵਿਚ ਥੋੜ੍ਹਾ ਜਿਹਾ ਪਰਿਵਰਤਨ ਕਰਕੇ ਇਸ ਵਿਚ ਪੈਰਾਂ ਨਾਲ ਵੀ ਹਵਾ ਭਰ ਸਕਦੇ ਹੋ। ਇਸ ਹਾਰਮੋਨੀਅਮ ਦੇ ਉੱਪਰਲੇ ਹਿੱਸੇ ਦੀ ਬਣਾਵਟ ਵੱਡੇ ਅਕਾਰ ਵਾਲੇ ਹੱਥ ਦੇ ਆਮ ਹਾਰਮੋਨੀਅਮ ਦੇ ਵਾਂਗ ਹੁੰਦੀ ਹੈ ਅਤੇ ਹੇਠਲੇ ਹਿੱਸੇ ਅਤੇ ਸਟੈਂਡ ਦੀ ਬਣਾਵਟ ਪੈਰ ਦੇ ਹਾਰਮੋਨੀਅਮ ਦੇ ਵਾਂਗ। ਇਸ ਵਿਚ ਧੌਂਕਣੀ ਨੂੰ ਦੋ ਵੱਖ-ਵੱਖ ਸਥਾਨਾਂ 'ਤੇ ਸੈੱਟ ਕੀਤਾ ਜਾ ਸਕਦਾ ਹੈ। ਕੁਝ ਹਾਰਮੋਨੀਅਮਾਂ ਵਿਚ ਹੱਥ ਲਈ ਧੌਂਕਣੀ ਹਾਰਮੋਨੀਅਮ ਦੀ ਬਾਡੀ ਵਿਚ ਹੱਥ ਦੇ ਵਾਜੇ ਦੇ ਵਾਂਗ ਲੱਗੀ ਹੁੰਦੀ ਹੈ ਅਤੇ ਸਟੈਂਡ ਵਿਚ ਇਕ ਹੋਰ ਧੌਂਕਣੀ ਵੀ ਲੱਗੀ ਹੁੰਦੀ ਹੈ। ਹੱਥ ਨਾਲ ਵਜਾਉਂਦੇ ਸਮੇਂ ਇਸਨੂੰ ਸਟੈਂਡ ਤੇ ਨਹੀਂ ਰੱਖਦੇ ਅਤੇ ਹੱਥ ਦੀ ਧੌਂਕਣੀ ਦਾ ਪ੍ਰਯੋਗ ਕਰਦੇ ਹਨ। ਜਦ ਇਸ ਨੂੰ ਸਟੈਂਡ 'ਤੇ ਰੱਖ ਕੇ ਵਜਾਇਆ ਜਾਂਦਾ ਹੈ ਤਦ ਧੌਂਕਣੀ ਨੂੰ ਪੈਰ ਨਾਲ ਚਲਾਉਂਦੇ ਹਨ।



*ਪੈਰ ਨਾਲ ਧੌਂਕਣੀ ਚਲਾਏ ਜਾਣ ਵਾਲਾ ਹਾਰਮੋਨੀਅਮ*



*ਹੱਥ-ਪੈਰ ਦਾ ਸਾਂਝਾ ਹਾਰਮੋਨੀਅਮ*



## ਖਾਸ ਉਪਯੋਗ ਦੇ ਹਾਰਮੋਨੀਅਮ



ਹਾਰਮੋਨੀਅਮ ਵਿਚ ਦੋ ਖਾਸ ਵਿਸ਼ੇਸ਼ਤਾਵਾਂ ਅਜਿਹੀਆਂ ਵੀ ਹੁੰਦੀਆਂ ਹਨ, ਜਿਹੜੀਆਂ ਹਰੇਕ ਹਾਰਮੋਨੀਅਮ ਵਿਚ ਨਹੀਂ ਹੁੰਦੀਆਂ। ਇਹ ਖਾਸ ਤਰ੍ਹਾਂ ਦੀਆਂ ਸਮਰੱਥਾ ਨਾਲ ਯੁਕਤ ਹਾਰਮੋਨੀਅਮ ਬਹੁਤ ਹੀ ਘੱਟ ਬਣਾਏ ਜਾਂਦੇ ਹਨ। ਇਨ੍ਹਾਂ ਵਿਚ ਸਾਰੇ ਅੰਗ ਅਤੇ ਉਪਯੋਗ ਤਾਂ ਹੋਰ ਹਾਰਮੋਨੀਅਮਾਂ ਵਾਂਗ ਹੀ ਹੁੰਦੇ ਹਨ, ਹੇਠਾਂ ਦੱਸੇ ਵਿਚੋਂ ਕੋਈ ਵੀ ਇਕ ਵਿਸ਼ੇਸ਼ਤਾ ਉਸ ਤੋਂ ਇਲਾਵਾ ਲਗਾਈ ਜਾਂਦੀ ਹੈ ਅਤੇ ਇਸ ਵਿਸ਼ੇਸ਼ਤਾ ਦੇ ਨਾਂ ਤੇ ਹੀ ਇਨ੍ਹਾਂ ਦਾ ਨਾਮਕਰਣ ਹੁੰਦਾ ਹੈ।

**1. ਸਕੇਲ ਚੇਂਜ ਹਾਰਮੋਨੀਅਮ**—ਹਾਰਮੋਨੀਅਮ ਹੱਥ ਦਾ ਹੋਵੇ ਜਾਂ ਪੈਰ ਨਾਲ ਧੌਂਕਣੀ ਚਲਾਏ ਜਾਣ ਵਾਲਾ, ਇਸ ਦੀਆਂ ਸੁਰ ਪੈਦਾ ਕਰਨ ਲਈ ਦਬਾਈਆਂ ਜਾਣ ਵਾਲੀਆਂ ਚਾਬੀਆਂ



*ਇੰਗਲਿਸ਼ ਬੈਲੋਜ਼ ਯੁਕਤ ਸਕੇਲ ਚੇਂਜ ਹਾਰਮੋਨੀਅਮ*

ਇਕ ਵਿਸ਼ੇਸ਼ ਕੰਘੀ ਤੇ ਸਥਾਈ ਰੂਪ ਨਾਲ ਜੜੀਆਂ ਰਹਿੰਦੀਆਂ ਹਨ। ਇਹੋ ਕਾਰਨ ਹੈ ਕਿ ਹੋਰ ਸੰਗੀਤ-ਯੰਤਰਾਂ ਦੇ ਉਲਟ ਇਸਨੂੰ ਵਜਾਉਂਦੇ ਸਮੇਂ ਸੁਰ ਨਹੀਂ ਮਿਲਾਣੇ ਪੈਂਦੇ, ਸਦਾ ਇਕ ਵਿਸ਼ੇਸ਼ ਸੁਰ ਤੇ ਹੀ ਹਰੇਕ ਹਾਰਮੋਨੀਅਮ ਵੱਜਦਾ ਹੈ। ਇਹ ਸੱਚ ਹੈ ਕਿ ਹਰੇਕ ਹਾਰਮੋਨੀਅਮ ਦੀ ਸੁਰ-ਪ੍ਰਦਾਇਕ ਸਮਰੱਥਾ ਵੱਖ-ਵੱਖ ਹੁੰਦੀ ਹੈ ਪਰੰਤੂ ਜਿਹੜੀ ਵੀ ਹੁੰਦੀ ਹੈ ਉਹ ਸਥਾਈ ਹੁੰਦੀ ਹੈ। ਹਾਰਮੋਨੀਅਮ ਦੀ ਇਹ ਵਿਸ਼ੇਸ਼ਤਾ ਜਿੱਥੇ ਇਕ ਵੱਡੀ ਅਸਾਨੀ ਪ੍ਰਦਾਨ ਕਰਦੀ ਹੈ ਉੱਥੇ ਕਿਸੇ ਹੋਰ ਗਾਇਕ ਦੇ ਨਾਲ ਵਾਦਨ ਕਰਦੇ ਸਮੇਂ ਜਾਂ ਹੋਰ ਸੰਗੀਤ-ਯੰਤਰਾਂ ਨਾਲ ਸਮੂਹਿਕ ਰੂਪ ਨਾਲ ਵਜਾਉਂਦੇ ਸਮੇਂ ਇਕ ਵੱਡੀ ਰੁਕਾਵਟ ਉਤਪੰਨ ਕਰ ਦੇਂਦੀ ਹੈ। ਇਸ ਦੇ ਸੁਰਾਂ ਨੂੰ ਤਬਲੇ, ਗਿਟਾਰ, ਸਿਤਾਰ ਜਾਂ ਹੋਰ ਜ਼ਿਆਦਾਤਰ ਸੰਗੀਤ-ਯੰਤਰਾਂ ਦੇ ਵਾਂਗ ਢਾਲਿਆ ਨਹੀਂ ਜਾ ਸਕਦਾ। ਇਸ ਲਈ ਇਸ ਹਾਲਤ ਵਿਚ ਤੁਸੀਂ ਮੱਧ ਸਪਤਕ ਦੇ ਸ਼ਡਜ (ਸ) ਦੀ ਜਗ੍ਹਾ ਤੇ ਹੋਰ ਕਿਸੇ ਚਾਬੀ ਨੂੰ 'ਸ' ਮੰਨ ਕੇ ਹੀ ਹਾਰਮੋਨੀਅਮ ਵਜਾਉਣ ਲਈ ਮਜ਼ਬੂਰ ਹੋ। ਅਨੁਭਵੀ ਹਾਰਮੋਨੀਅਮ ਵਾਦਕ ਤਾਂ ਕਿਸੇ ਵੀ ਸੁਰ ਦੀ ਚਾਬੀ ਨੂੰ ਮੱਧ ਸਪਤਕ ਦਾ ਸ਼ਡਜ ਮੰਨ ਕੇ ਹਾਰਮੋਨੀਅਮ ਵਜਾ ਲੈਂਦੇ ਹਨ ਪਰੰਤੂ ਬਾਰ-ਬਾਰ ਸੁਰਾਂ ਦਾ ਸਥਾਨ ਬਦਲ ਕੇ ਹਾਰਮੋਨੀਅਮ ਵਜਾਉਂਦੇ ਸਮੇਂ ਖਾਸ ਧਿਆਨ ਰੱਖਣਾ ਪੈਂਦਾ ਹੈ। ਇਸ ਸਮੱਸਿਆ ਤੋਂ ਛੁਟਕਾਰਾ ਦੁਆਉਂਦਾ ਹੈ ਸਕੇਲ ਚੇਂਜ ਹਾਰਮੋਨੀਅਮ। ਇਸ ਹਾਰਮੋਨੀਅਮ ਦੀ ਬਣਾਵਟ ਆਮ ਹਾਰਮੋਨੀਅਮ ਵਾਂਗ ਹੁੰਦੀ ਹੈ। ਪਰੰਤੂ ਇਸਦੇ ਸੁਰਾਂ ਨੂੰ ਦਬਾਉਣ ਵਾਲੀ ਕੰਘੀ ਸਥਾਈ ਰੂਪ ਨਾਲ ਫਿਟ ਹੋਣ ਦੀ ਜਗ੍ਹਾ ਤੇ ਇਕ ਫੀਤੇ ਤੇ ਲੱਗੀ ਹੁੰਦੀ ਹੈ। ਇਸ ਫੀਤੇ ਨੂੰ ਅੱਗੇ ਜਾਂ ਪਿੱਛੇ ਖਿਸਕਾ ਕੇ ਇਸਦੇ ਸੁਰ ਨੂੰ ਲੋੜੀਂਦੀ ਉੱਚਾਈ ਤੇ ਅਸਾਨੀ ਨਾਲ ਢਾਲਿਆ ਜਾਂ ਸੈੱਟ ਕੀਤਾ ਜਾ ਸਕਦਾ ਹੈ।

**2. ਕਪਲਰ ਹਾਰਮੋਨੀਅਮ**—ਹੱਥ ਨਾਲ ਧੌਂਕਣੀ ਚਲਾਏ ਜਾਣ ਵਾਲੇ ਹਾਰਮੋਨੀਅਮ ਨਾਲੋਂ ਪੈਰ ਦੇ ਵਾਜੇ ਨਾਲ ਸੁਰ ਜ਼ਿਆਦਾ ਮਧੁਰ ਅਤੇ ਗੂੰਜ ਦੇ ਰੂਪ ਵਿਚ ਨਿਕਲਦੇ ਹਨ। ਕਾਰਨ ਇਸ ਦਾ ਇਹ ਹੈ ਕਿ ਪੈਰ ਨਾਲ ਧੌਂਕਣੀ ਚਲਾਏ ਜਾਣ ਦੇ ਕਾਰਨ ਵਾਦਕ ਦੇ ਦੋਨੋਂ ਹੱਥ ਖਾਲੀ ਰਹਿੰਦੇ ਹਨ, ਇਸ ਲਈ ਉਹ ਸੱਜੇ ਹਥ ਨਾਲ ਤਾਂ ਗੀਤ ਦੇ ਬੋਲਾਂ ਦੇ ਅਨੁਸਾਰ ਚਾਬੀਆਂ ਦਬਾਉਂਦਾ ਹੀ ਹੈ, ਖੱਬੇ ਹੱਥ ਨਾਲ ਉਸਦੇ ਇਕ ਸਪਤਕ ਹੇਠਾਂ ਦੋ ਸੁਰਾਂ ਵਿਚ ਵੀ ਉਨ੍ਹਾਂ ਚਾਬੀਆਂ ਨੂੰ ਦਬਾਉਂਦਾ ਰਹਿੰਦਾ ਹੈ। ਇਸ ਤਰ੍ਹਾਂ ਦੋ ਸਪਤਕਾਂ ਵਿਚ ਇਕੋ ਵੇਲੇ ਇਕ ਹੀ ਸੁਰ ਨਿਕਲਦਾ ਹੈ

ਇਸ ਲਈ ਉਸਦੀ ਮਧੁਰਤਾ, ਡੂੰਘਾਈ, ਗੂੰਜ ਅਤੇ ਗੰਭੀਰਤਾ ਸਭ ਕੁਝ ਵੱਧ ਜਾਂਦੇ ਹਨ। ਹੱਥ ਨਾਲ ਧੌਂਕਣੀ ਚਲਾਏ ਜਾਣ ਵਾਲੇ ਬਹੁਤ ਹੀ ਉੱਚ ਸਤਰ ਦੇ ਹਾਰਮੋਨੀਅਮਾਂ ਵਿਚ ਇਹੋ ਵਿਸ਼ੇਸ਼ਤਾ ਉਤਪੰਨ ਕਰਨ ਲਈ ਇਕ ਵਿਸ਼ੇਸ਼ ਵਿਵਸਥਾ ਕੀਤੀ ਜਾਂਦੀ ਹੈ।

ਕਪਲਰ ਹਾਰਮੋਨੀਅਮ ਦੇ ਨਾਂ ਨਾਲ ਜਾਣੇ-ਜਾਣ ਵਾਲੇ ਇਨ੍ਹਾਂ ਵਿਸ਼ੇਸ਼ ਹਾਰਮੋਨੀਅਮਾਂ ਦੀ ਬਣਾਵਟ ਉੱਪਰ ਤੋਂ ਤਾਂ ਹੱਥ ਦੇ ਹਾਰਮੋਨੀਅਮ ਜਿਹੀ ਹੀ ਹੁੰਦੀ ਹੈ, ਪਰੰਤੂ ਇਸਦੇ ਅੰਦਰ ਦੇ ਹਿੱਸੇ ਵਿਚ ਸੁਰ ਦਬਾਉਣ ਦੀਆਂ ਚਾਬੀਆਂ ਅਤੇ ਸੁਰ ਕੱਢਣ ਵਾਲੇ ਗੁਟਕਿਆਂ ਦੇ ਮੱਧ ਇਕ ਦੀ ਜਗ੍ਹਾ ਦੋ ਕੰਘੀਆਂ ਲਗਾਈਆਂ ਜਾਂਦੀਆਂ ਹਨ। ਇਸ ਜ਼ਿਆਦਾ ਕੰਘੀ ਦੀਆਂ ਤਾਰਾਂ ਨੂੰ ਇਸ ਤਰ੍ਹਾਂ ਵਿਵਸਥਿਤ ਕੀਤਾ ਜਾਂਦਾ ਹੈ ਕਿ ਜਦ ਕਿਸੇ ਸੁਰ ਨੂੰ ਦਬਾਇਆ ਜਾਂਦਾ ਹੈ ਤਦ ਉਸ ਨਾਲ ਇਕ ਸਪਤਕ ਹੇਠਾਂ ਵੀ ਉਹੀ ਸੁਰ ਖ਼ੁਦ ਦਬ ਜਾਂਦਾ ਹੈ। ਇਸ ਤਰ੍ਹਾਂ ਪੈਰ-ਪੇਟੀ ਦੇ ਵਾਂਗ ਹੀ ਦੋਹਰੇ ਗੁਣ, ਗੂੰਜ ਪੂਰਣ, ਮਧੁਰ ਅਤੇ ਡੂੰਘਾਈ ਪੂਰਨ ਇਸ ਹੱਥ ਦੇ ਵਾਜੇ ਨਾਲ ਸੁਰ ਲਹਿਰੀ ਨਿਕਲਦੀ ਹੈ। ਇਨਾਂ ਹਾਰਮੋਨੀਅਮਾਂ ਵਿਚ ਆਮ ਤੌਰ 'ਤੇ ਤਿੰਨ ਰੀਡਾਂ ਹੀ ਲਗਾਈਆਂ ਜਾਂਦੀਆਂ ਹਨ, ਕਿਉਂਕਿ ਸਿੰਗਲ ਰੀਡ ਹਾਰਮੋਨੀਅਮ ਵਿਚ ਤਾਂ ਇਹ ਵਿਵਸਥਾ ਲੱਗਭਗ ਵਿਅਰਥ ਹੈ ਹੀ, ਦੋ ਰੀਡ ਹੋਣ ਤੇ ਵੀ ਉਹ ਗੱਲ ਨਹੀਂ ਬਣਦੀ।

ਰਾਸ-ਮੰਡਲੀਆਂ, ਕੱਵਾਲੀ ਗਾਇਕਾਂ ਅਤੇ ਕੀਰਤਨ ਕਰਦੇ ਸਮੇਂ ਆਮ ਤੌਰ 'ਤੇ ਕਪਲਰ ਹਾਰਮੋਨੀਅਮ ਪ੍ਰਯੋਗ ਕੀਤਾ ਜਾਂਦਾ ਹੈ, ਕਿਉਂਕਿ ਇਹ ਵਿਅਕਤੀ ਪੈਰ ਦਾ ਹਾਰਮੋਨੀਅਮ ਨਹੀਂ, ਹੱਥ ਨਾਲ ਧੌਂਕਣੀ ਚਲਾਏ ਜਾਣ ਵਾਲਾ ਹਾਰਮੋਨੀਅਮ ਹੀ ਵਜਾਉਂਦੇ ਹਨ।



## ਧੌਂਕਣੀ ਦੇ ਅਧਾਰ 'ਤੇ ਵੰਡ



ਹਾਰਮੋਨੀਅਮ ਦੀ ਸਾਰੀ ਕਾਰਜ-ਪ੍ਰਣਾਲੀ ਹਵਾ ਦੇ ਲਗਾਤਾਰ ਸੰਚਰਣ 'ਤੇ ਹੀ ਅਧਾਰਿਤ ਹੁੰਦੀ ਹੈ। ਹਵਾ ਦਾ ਪ੍ਰਵਾਹ ਰੁਕਦੇ ਹੀ ਇਹ ਸੁਰ ਕੱਢਣਾ ਬੰਦ ਕਰ ਦਿੰਦਾ ਹੈ। ਹਾਰਮੋਨੀਅਮ ਵਿਚ ਹਵਾ ਦਾ ਇਹ ਸੰਚਰਣ ਧੌਂਕਣੀ ਦੁਆਰਾ ਹੀ ਹੁੰਦਾ ਹੈ। ਇਹੀ ਕਾਰਨ ਹੈ ਕਿ ਹਰੇਕ ਹਾਰਮੋਨੀਅਮ ਵਿਚ ਬਾਡੀ ਦੇ ਅੰਦਰ ਕਿਸ਼ਤੀ ਤਕ ਹਵਾ ਨੂੰ ਧੱਕਣ ਲਈ ਧੌਂਕਣੀ ਵੀ ਜ਼ਰੂਰ ਲਗਾਈ ਜਾਂਦੀ ਹੈ। ਜਿੰਨੀ ਤਾਕਤਵਰ ਇਹ ਧੌਂਕਣੀ ਹੋਵੇਗੀ, ਉੱਨੀ ਹੀ ਜ਼ਿਆਦਾ ਹਵਾ ਹਾਰਮੋਨੀਅਮ ਦੇ ਅੰਦਰ ਜਾਵੇਗੀ ਅਤੇ ਇਸ ਤਰ੍ਹਾਂ ਤੁਹਾਨੂੰ ਧੌਂਕਣੀ ਉਨੀ ਹੀ ਘੱਟ ਗਤੀ ਨਾਲ ਚਲਾਉਣੀ ਪਵੇਗੀ। ਹਵਾ-ਭਰਨ ਦੀ ਸਮਰੱਥਾ ਦੇ ਅਨੁਸਾਰ ਮੁੱਖ ਰੂਪ ਨਾਲ ਇਹ ਧੌਂਕਣੀਆਂ ਜਾਂ ਬੈਲੋਜ਼ ਤਿੰਨ ਤਰ੍ਹਾਂ ਦੀਆਂ ਹੁੰਦੀਆਂ ਹਨ।

1. **ਇਕਹਰੀ ਧੌਂਕਣੀ**—ਇਹ ਧੌਂਕਣੀ ਜਾਂ ਬੈਲੋਜ਼ ਸਭ ਤੋਂ ਸਸਤੀ ਕਿਸਮ ਦੇ ਹਾਰਮੋਨੀਅਮਾਂ ਵਿਚ ਹੀ ਲਗਾਈ ਜਾਂਦੀ ਹੈ। ਇਸ ਲਈ ਹਾਰਮੋਨੀਅਮ ਵਜਾਉਂਦੇ ਸਮੇਂ ਤੇਜ਼ ਗਤੀ ਨਾਲ ਲਗਾਤਾਰ ਧੌਂਕਣੀ ਨੂੰ ਚਲਾਉਂਦੇ ਰਹਿਣਾ ਇਕ ਮਜ਼ਬੂਰੀ ਬਣ ਜਾਂਦੀ ਹੈ। ਇਹ ਹਾਰਮੋਨੀਅਮ ਵਜ਼ਨ ਵਿਚ ਹਲਕਾ ਹੁੰਦਾ ਹੈ।

2. **ਦੋਹਰੀ ਧੌਂਕਣੀ**—ਇਸ ਵਿਚ ਧੌਂਕਣੀ ਦੇ ਅੰਦਰ ਇਕ ਹੋਰ ਧੌਂਕਣੀ ਲੱਗੀ ਹੁੰਦੀ ਹੈ। ਹੱਥ ਨਾਲ ਚਲਾਈ ਜਾਣ ਵਾਲੀਆਂ ਸਾਰੀਆਂ ਧੌਂਕਣੀਆਂ ਦਾ ਬਾਹਰੀ ਹਿੱਸਾ ਲੱਕੜੀ ਦਾ ਬਣਿਆ ਹੋਇਆ ਹੁੰਦਾ ਹੈ ਅਤੇ ਇਸਦੇ ਮੱਧ ਹਿੱਸੇ ਵਿਚ ਹਵਾ ਦੇ ਦਾਖਲੇ ਲਈ ਕੁਝ ਛੇਕ ਹੁੰਦੇ

ਹਨ। ਇਨ੍ਹਾਂ ਛੇਕਾਂ ਤੋਂ ਹਵਾ ਧੌਂਕਣੀ ਦੇ ਬੈਲੋਜ਼ ਵਿਚ ਜਾਂਦੀ ਹੈ। ਦੋਹਰੀ ਧੌਂਕਣੀ ਦੇ ਹੱਥ ਦੇ ਹਾਰਮੋਨੀਅਮ ਵਿਚ ਵੀ ਵਾਸਤਵਿਕ ਧੌਂਕਣੀ ਤਾਂ ਇਕ ਹੀ ਹੁੰਦੀ ਹੈ, ਪਰੰਤੂ ਅਜਿਹੀ ਧੌਂਕਣੀ ਲਗਾਈ ਜਾਂਦੀ ਹੈ ਜਿਸ ਵਿਚ ਬੈਲੋਜ਼ ਦੇ ਅੰਦਰ ਦੂਸਰੀ ਬੈਲੋਜ਼ ਵੀ ਫਿਟ ਕੀਤੀ ਜਾਂਦੀ ਹੈ। ਇਸ ਤਰ੍ਹਾਂ ਹਵਾ ਦਾ ਪ੍ਰਵਾਹ ਸਿੰਗਲ ਬੈਲੋਜ਼ ਨਾਲੋਂ ਕਾਫੀ ਵੱਧ ਜਾਂਦਾ ਹੈ, ਇਸ ਲਈ ਹਾਰਮੋਨੀਅਮ ਵਜਾਉਣ ਵਿਚ ਕੁਝ ਅਸਾਨੀ ਰਹਿੰਦੀ ਹੈ। ਜਿੱਥੋਂ ਤਕ ਪੈਰ ਨਾਲ ਧੌਂਕਣੀ ਚਲਾਏਂ ਜਾਣ ਵਾਲੇ ਹਾਰਮੋਨੀਅਮਾਂ ਦਾ ਪ੍ਰਸ਼ਨ ਹੈ ਉਨ੍ਹਾਂ ਵਿਚ ਦੋ ਵੱਖ-ਵੱਖ ਧੌਂਕਣੀਆਂ ਲੱਗਦੀਆਂ ਹਨ, ਇਹ ਗੱਲ ਦੂਸਰੀ ਹੈ ਕਿ ਉਨ੍ਹਾਂ ਦੇ ਅੰਦਰ ਵੀ ਇਕ ਹੋਰ ਬੈਲੋਜ਼ ਫਿਟ ਹੈ ਜਾਂ ਨਹੀਂ। ਦੋਨਾਂ ਪੈਰਾਂ ਨਾਲ ਚੱਲਣ ਵਾਲੀਆਂ ਇਨ੍ਹਾਂ ਧੌਂਕਣੀਆਂ ਦੀ ਹਵਾ-ਪ੍ਰਵਾਹਕ ਸਮਰੱਥਾ ਜਿੰਨੀ ਜ਼ਿਆਦਾ ਹੁੰਦੀ ਹੈ, ਹਾਰਮੋਨੀਅਮ ਵਜਾਉਣ ਵਿਚ ਉਨੀ ਹੀ ਘੱਟ ਮਿਹਨਤ ਕਰਨੀ ਪੈਂਦੀ ਹੈ। ਇਹ ਹਾਰਮੋਨੀਅਮ ਇਕਹਰੀ ਧੌਂਕਣੀ ਨਾਲੋਂ ਵੱਧ ਵਜ਼ਨ ਵਾਲਾ ਹੁੰਦਾ ਹੈ।

**3. ਇੰਗਲਿਸ਼ ਧੌਂਕਣੀ (ਬੈਲੋਜ਼)**—ਇਹ ਧੌਂਕਣੀ ਸਭ ਤੋਂ ਉੱਤਮ ਕੁਆਲਿਟੀ ਦੇ ਹੱਥ ਅਤੇ ਪੈਰ ਦੇ ਹਾਰਮੋਨੀਅਮਾਂ ਵਿਚ ਇਹ ਅੰਗਰੇਜ਼ੀ ਸਟਾਇਲ ਦੀ ਲਗਾਈ ਜਾਂਦੀ ਹੈ। ਇਸ ਵਿਚ ਕਈ ਬੈਲੋਜ਼ ਤਾਂ ਹੁੰਦੀਆਂ ਹੀ ਹਨ, ਪੱਖੇ ਵੀ ਇਕ ਤੋਂ ਵੱਧ ਹੁੰਦੇ ਹਨ। ਜਿੰਨੇ ਜ਼ਿਆਦਾ ਪੱਖੇ ਅਤੇ ਬੈਲੋਜ਼ ਲੱਗੇ ਹੋਣ ਉਨੀ ਜ਼ਿਆਦਾ ਇਹ ਧੌਂਕਣੀ ਹਵਾ ਪ੍ਰਵਾਹਿਤ ਕਰਦੀ ਹੈ। ਹੱਥ ਦੇ ਹਾਰਮੋਨੀਅਮਾਂ ਵਿਚ ਵੀ ਇਹ ਧੌਂਕਣੀ ਉੱਪਰ ਵਲੋਂ ਨਹੀਂ ਬਲਕਿ ਇਕ ਪਾਸਿਓਂ ਖੁਲ੍ਹਦੀ ਹੈ। ਇਹੋ ਕਾਰਨ ਹੈ ਕਿ ਇਸਦਾ ਲੱਕੜੀ ਦਾ ਬਾਹਰੀ ਹਿੱਸਾ ਹਾਰਮੋਨੀਅਮ ਦੇ ਤਲ ਵਲੋਂ ਜੁੜਿਆ ਹੋਇਆ ਨਹੀਂ ਰਹਿੰਦਾ ਬਲਕਿ ਸੱਜੇ ਹੱਥ ਵੱਲ ਦੀ ਪੱਟੀ ਤੇ ਜੁੜਿਆ ਹੁੰਦਾ ਹੈ। ਇਹ ਧੌਂਕਣੀ ਖੱਬੇ ਹੱਥ ਵੱਲ ਖੁੱਲ੍ਹਦੀ ਹੈ, ਕਿਉਂਕਿ ਹਾਰਮੋਨੀਅਮ ਦੀ ਧੌਂਕਣੀ ਤਾਂ ਖੱਬੇ ਹੱਥ ਤੋਂ ਚਲਾਈ ਜਾਂਦੀ ਹੈ ਅਤੇ ਸੱਜੇ ਹੱਥ ਦੀਆਂ ਉਂਗਲੀਆਂ ਅਤੇ ਅੰਗੂਠੇ ਨਾਲ ਵੱਖ-ਵੱਖ ਸੁਰ ਕੱਢੇ ਜਾਂਦੇ ਹਨ। ਗਾਇਕਾਂ ਅਤੇ ਹਾਰਮੋਨੀਅਮ ਵਾਦਨ ਨਾਲ ਗਾਇਨ ਦਾ ਅਭਿਆਸ ਕਰਨ ਵਾਲਿਆਂ ਲਈ ਇਹ ਇੰਗਲਿਸ਼ ਬੈਲੋਜ਼ ਹਾਰਮੋਨੀਅਮ ਸਭ ਤੋਂ ਉੱਤਮ ਰਹਿੰਦਾ ਹੈ, ਕਿਉਂਕਿ ਇਸ ਵਿਚ ਧੌਂਕਣੀ ਨੂੰ ਲੋੜੀਂਦੇ ਸਮੇਂ ਦਾ ਅੰਤਰ ਦੇ ਕੇ ਚਲਾਉਣ ਤੇ ਵੀ ਹਵਾ ਦਾ ਸਮੁਚਿਤ ਪ੍ਰਵਾਹ ਬਣਿਆ ਰਹਿੰਦਾ ਹੈ।

## ਧੌਂਕਣੀ ਚਲਾਉਣ ਦੀ ਵਿਧੀ ਅਤੇ ਸਾਵਧਾਨੀਆਂ

ਸਭ ਤੋਂ ਪਹਿਲਾਂ ਹਾਰਮੋਨੀਅਮ ਨੂੰ ਆਪਣੇ ਸਾਹਮਣੇ ਰੱਖ ਕੇ ਮਨਪਸੰਦ ਆਸਣ 'ਤੇ ਬੈਠ ਜਾਓ। ਫਿਰ ਹਾਰਮੋਨੀਅਮ ਦੇ ਉੱਪਰਲਾ ਢੱਕਣ ਉਤਾਰ ਕੇ ਧੌਂਕਣੀ ਦਾ ਕਲਿੱਪ ਖੋਲ੍ਹ ਲਓ, ਪਰ ਧੌਂਕਣੀ ਚਲਾਓ ਨਹੀਂ। ਹਾਰਮੋਨੀਅਮ ਵਿਚ ਧੌਂਕਣੀ ਚਲਾ ਕੇ ਹਵਾ-ਪ੍ਰਵਾਹਿਤ ਕਰਨ ਤੋਂ ਪਹਿਲਾਂ ਦੋ ਕੰਮ ਜ਼ਰੂਰ ਕਰੋ। ਸਭ ਤੋਂ ਪਹਿਲਾਂ ਹਾਰਮੋਨੀਅਮ ਦੀ ਬਾਡੀ ਵਿਚ ਤੁਹਾਡੇ ਵੱਲ ਜਿਹੜੀਆਂ ਚਾਰ-ਪੰਜ ਖੂੰਡੀਆਂ 'ਸਟਾਪਸ' ਹਨ, ਉਨ੍ਹਾਂ ਨੂੰ ਬਾਹਰ ਵੱਲ ਖਿੱਚ ਲਓ। ਸਟਾਪ ਨਾਂ ਦੀਆਂ ਇਹ ਖੂੰਡੀਆਂ ਹਾਰਮੋਨੀਅਮ ਦੀ ਕਿਸ਼ਤੀ ਤੋਂ ਰੀਡ ਤਕ ਜਾਣ ਵਾਲੀ ਹਵਾ ਨੂੰ ਰੋਕਣ ਦਾ ਕੰਮ ਕਰਦੀਆਂ ਹਨ, ਇਸ ਲਈ ਜੇਕਰ ਤੁਸੀਂ ਇਨ੍ਹਾਂ ਨੂੰ ਬਿਨਾਂ ਬਾਹਰ ਵੱਲ ਖਿੱਚੇ ਹੀ ਧੌਂਕਣੀ ਚਲਾਓਗੇ ਤਾਂ ਸੁਰ ਦੀ ਉਤਪਤੀ ਤਾਂ ਹੋਵੇਗੀ ਹੀ ਨਹੀਂ, ਹਵਾ ਨਾ ਨਿਕਲਣ ਕਾਰਨ ਹਵਾ ਦੇ ਦਬਾਅ ਨਾਲ ਕਿਸ਼ਤੀ ਅਤੇ ਬੈਲੋ ਫੱਟ ਵੀ ਜਾਣਗੇ। ਇਸ ਲਈ ਧੌਂਕਣੀ ਚਲਾਉਂਦੇ ਸਮੇਂ ਕਿਸੇ ਨਾ ਕਿਸੇ ਸੁਰ ਦੀ ਚਾਬੀ ਨੂੰ ਦਬਾਈ ਰੱਖਣਾ ਜ਼ਰੂਰੀ ਹੈ, ਜਿਸ ਨਾਲ ਹਾਰਮੋਨੀਅਮ ਵਿਚੋਂ ਹਵਾ ਬਾਹਰ

ਨਿਕਲਦੀ ਰਹੇ। ਸੁਰ ਦਬਾਏ ਬਗੈਰ ਵੀ ਹਵਾ ਬਾਹਰ ਨਹੀਂ ਨਿਕਲਦੀ। ਫਲਸਰੂਪ ਜਾਂ ਤਾਂ ਕਿਸ਼ਤੀ ਫੱਟ ਜਾਂਦੀ ਹੈ ਜਾਂ ਰੀਡ-ਬੋਰਡ ਖਰਾਬ ਹੋ ਜਾਂਦਾ ਹੈ।

ਹਾਰਮੋਨੀਅਮ ਵਜਾਉਂਦੇ ਸਮੇਂ ਖੱਬੇ ਹੱਥ ਨਾਲ ਧੌਂਕਣੀ ਚਲਾ ਕੇ ਤਾਂ ਹਵਾ ਦੇ ਸੰਚਰਣ ਨੂੰ ਲਗਾਤਾਰ ਚਾਲੂ ਰੱਖਿਆ ਜਾ ਸਕਦਾ ਹੈ ਅਤੇ ਸੱਜੇ ਹਥ ਦੀ ਉਂਗਲੀਆਂ ਤੇ ਅੰਗੂਠੇ ਨਾਲ ਵੱਖ-ਵੱਖ ਸੁਰ ਕੱਢਣ ਲਈ ਚਾਬੀਆਂ ਜਾਂ ਪੜਦੇ ਦਬਾਏ ਜਾਂਦੇ ਹਨ। ਵੱਖ-ਵੱਖ ਪੜਦਿਆਂ ਨੂੰ ਕਿਸੇ ਖਾਸ ਉਂਗਲੀ ਜਾਂ ਅੰਗੂਠੇ ਨਾਲ ਹੀ ਦਬਾਇਆ ਜਾਂਦਾ ਹੈ ਅਤੇ ਕੀ-ਬੋਰਡ ਤੇ ਉਂਗਲੀਆਂ ਚਲਾਉਣ ਦੇ ਵੀ ਕੁਝ ਨਿਸ਼ਚਿਤ ਤਰੀਕੇ ਅਤੇ ਨਿਯਮ ਹਨ। ਇਨ੍ਹਾਂ ਤਰੀਕਿਆਂ ਦੀ ਪੂਰਣ ਜਾਣਕਾਰੀ ਅਤੇ ਅਭਿਆਸ ਲਈ ਪੜਦਿਆਂ ਸਹਿਤ ਸਰਗਮਾਂ ਅੱਗੇ ਦਿਤੀਆਂ ਜਾ ਰਹੀਆਂ ਹਨ। ਜਿੱਥੋਂ ਤਕ ਲੈਅ-ਬਧ ਰੂਪ ਵਿਚ, ਬਿਨਾਂ ਰੁਕੇ ਅਤੇ ਨਿਸ਼ਚਿਤ ਗਤੀ ਨਾਲ ਧੌਂਕਣੀ ਚਲਾਉਣ ਦਾ ਅਭਿਆਸ ਹੋਣ ਵਿਚ ਕੁਝ ਸਮਾਂ ਲੱਗਦਾ ਹੈ, ਇਸ ਲਈ ਪਹਿਲਾਂ ਕਿਸੇ ਵੀ ਇਕ ਸੁਰ ਨੂੰ ਦਬਾ ਕੇ ਧੌਂਕਣੀ ਚਲਾਉਣ ਤੇ ਆਪਣਾ ਹੱਥ ਬਿਠਾਓ। ਇਸਦੇ ਬਾਅਦ ਅੱਗੇ ਦਿੱਤੀਆਂ ਵਿਧੀਆਂ ਨਾਲ ਉਂਗਲੀਆਂ ਚਲਾਉਂਦੇ ਹੋਏ ਸਪਤਕਾਂ ਦੇ ਸਾਰੇ ਸੁਰਾਂ ਨੂੰ ਕ੍ਰਮ-ਬਧ ਰੂਪ ਨਾਲ ਕੱਢਣ ਦਾ ਚੰਗੀ ਤਰ੍ਹਾਂ ਅਭਿਆਸ ਕਰੋ ਅਤੇ ਉਸਦੇ ਬਾਅਦ ਹੀ ਅੱਗੇ ਦਿੱਤੀਆਂ ਗਈਆਂ ਸਰਗਮਾਂ ਅਤੇ ਉਨ੍ਹਾਂ ਦੀਆਂ ਪਲਟਾਂ ਵਜਾਉਣ ਵੱਲ ਵਧੋ।

## ਸੁਰ ਦੀ ਉੱਚਾਈ 'ਤੇ ਅਧਾਰਿਤ ਵਰਗ

ਧੌਂਕਣੀ ਹਾਰਮੋਨੀਅਮ ਦੇ ਅੰਦਰ ਹਵਾ ਭੇਜਣ ਦਾ ਕੰਮ ਕਰਦੀ ਹੈ, ਪਰੰਤੂ ਸਾਡਾ ਮੁੱਖ ਟੀਚਾ ਤਾਂ ਉਸ ਹਵਾ ਨੂੰ ਹਾਰਮੋਨੀਅਮ ਦੇ ਵੱਖ-ਵੱਖ ਸੁਰਾਂ ਦੇ ਛੇਕਾਂ ਤੋਂ ਬਾਹਰ ਕੱਢਣਾ ਹੀ ਹੁੰਦਾ ਹੈ। ਸੁਰਾਂ ਦੀ ਉਤਪਤੀ ਲਈ ਹਾਰਮੋਨੀਅਮ ਵਿਚ ਜਿਹੜਾ ਖਾਸ ਉਪਕਰਣ ਲਗਾਇਆ ਜਾਂਦਾ ਹੈ, ਉਸਨੂੰ ਤਕਨੀਕੀ ਭਾਸ਼ਾ ਵਿਚ ਰੀਡ ਕਿਹਾ ਜਾਂਦਾ ਹੈ। ਹਾਰਮੋਨੀਅਮ ਕਿੰਨੀ ਉੱਚੀ ਜਾਂ ਨੀਵਾਂ ਸੁਰ ਕੱਢਦਾ ਹੈ, ਇਹ ਉਸ ਵਿਚ ਲੱਗੀ ਰੀਡ ਦੀ ਕੁਆਲਿਟੀ ਅਤੇ ਸੰਖਿਆ ਤੇ ਨਿਰਭਰ ਕਰਦਾ ਹੈ, ਨਾ ਕਿ ਹਵਾ ਦੇ ਪ੍ਰਵਾਹ ਦੀ ਮਾਤਰਾ ਤੇ। ਹਾਰਮੋਨੀਅਮਾਂ ਵਿਚ ਕਈ ਤਰ੍ਹਾਂ ਦੀਆਂ ਰੀਡਾਂ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਵਿਚ ਮੁੱਖ ਹਨ—

**1. ਇਕ ਰੀਡ ਦਾ ਹਾਰਮੋਨੀਅਮ**—ਹਾਰਮੋਨੀਅਮ ਵਜਾਉਂਦੇ ਸਮੇਂ ਜਿਸ ਸੁਰ ਨੂੰ ਵੀ ਦਬਾਇਆ ਜਾਂਦਾ ਹੈ ਉਸਦੀ ਫੱਟੀ ਦੇ ਹੇਠਾਂ ਲੱਗੀ ਦੂਸਰੀ ਫੱਟੀ ਦੇ ਛੇਕ ਵਿਚੋਂ ਹਵਾ ਨਿਕਲਣ ਲੱਗਦੀ ਹੈ ਅਤੇ ਉਸਦੇ ਫਲਸਰੂਪ ਹੀ ਸੁਰ ਦੀ ਉਤਪਤੀ ਹੁੰਦੀ ਹੈ। ਇਸ ਤਰ੍ਹਾਂ ਇਸ ਛੇਕ-ਯੁਕਤ ਫੱਟੀ ਵਿਚ ਉਨੇ ਹੀ ਛੇਕ ਹੁੰਦੇ ਹਨ, ਜਿੰਨੇ ਕਿ ਉਸ ਹਾਰਮੋਨੀਅਮ ਵਿਚ ਵਜਾਈ ਜਾਣ ਵਾਲੀਆਂ ਚਾਬੀਆਂ ਹੁੰਦੀਆਂ ਹਨ। ਇਸ ਪੂਰੀ ਫੱਟੀ ਨੂੰ ਹੀ ਰੀਡ ਕਿਹਾ ਜਾਂਦਾ ਹੈ। ਜਿਨ੍ਹਾਂ ਹਾਰਮੋਨੀਅਮਾਂ ਵਿਚ ਇਹ ਇਕ ਫੱਟੀ ਲੱਗੀ ਹੁੰਦੀ ਹੈ, ਉਨ੍ਹਾਂ ਨੂੰ ਇਕ ਰੀਡ ਵਾਲਾ ਹਾਰਮੋਨੀਅਮ ਕਿਹਾ ਜਾਂਦਾ ਹੈ। ਇਨ੍ਹਾਂ ਦੀ ਆਵਾਜ਼ ਮੱਧਮ ਹੁੰਦੀ ਹੈ। ਬੱਚਿਆਂ, ਔਰਤਾਂ ਅਤੇ ਮੱਧਮ ਸੁਰ ਵਿਚ ਤਾਨਪੁਰੇ ਨਾਲ ਗਾਉਣ ਵਾਲਿਆਂ ਲਈ ਤਾਂ ਠੀਕ ਰਹਿੰਦੇ ਹਨ, ਪਰੰਤੂ ਪੁਰਖ ਗਾਇਕਾਂ ਦੀ ਅਵਾਜ਼ ਦਾ ਇਹ ਹਾਰਮੋਨੀਅਮ ਸਾਥ ਨਹੀਂ ਦੇਂਦੇ।

**2. ਦੋ ਰੀਡ ਦੇ ਹਾਰਮੋਨੀਅਮ**—ਇਕ ਰੀਡ ਵਾਲੇ ਹਾਰਮੋਨੀਅਮਾਂ ਨਾਲੋਂ ਇਨ੍ਹਾਂ ਦੀ ਅਵਾਜ਼ ਜ਼ਿਆਦਾ ਉੱਚੀ ਅਤੇ ਮਧੁਰ ਹੁੰਦੀ ਹੈ। ਇਨ੍ਹਾਂ ਵਿਚ ਇਕ ਦੀ ਜਗ੍ਹਾ ਦੋ ਰੀਡਾਂ ਲੱਗੀਆਂ ਹੁੰਦੀਆਂ ਹਨ। ਜਿਨ੍ਹਾਂ ਵਿਚ ਇਕ ਰੀਡ ਦੇ ਛੇਕ ਤਾਂ ਸਿੰਗਲ ਰੀਡ ਦੇ ਵਾਂਗ ਹੁੰਦੇ ਹਨ ਅਤੇ ਦੂਸਰੀ ਰੀਡ ਦੇ ਛੇਕ ਉਨ੍ਹਾਂ ਤੋਂ ਛੋਟੇ ਜਾਂ ਵੱਡੇ। ਇਸ ਤਰ੍ਹਾਂ ਇਨ੍ਹਾਂ ਹਾਰਮੋਨੀਅਮਾਂ ਨੂੰ ਦੋ ਉਪ-ਵਰਗਾਂ ਵਿਚ ਵੰਡਿਆ ਜਾ ਸਕਦਾ ਹੈ।

**(ੳ) ਮੇਲ ਅਤੇ ਬਾਸ ਹਾਰਮੋਨੀਅਮ**—ਆਦਮੀਆਂ ਦੀ ਆਵਾਜ਼ ਆਮ ਤੌਰ 'ਤੇ ਔਰਤਾਂ ਨਾਲੋਂ ਕਾਫੀ ਉੱਚੀ ਅਤੇ ਡੂੰਘੀ ਹੁੰਦੀ ਹੈ। ਮੇਲ-ਮਦੀਨ ਡਬਲ ਰੀਡ ਹਾਰਮੋਨੀਅਮ ਵੀ ਗਾਇਨ ਕਰਦੇ ਸਮੇਂ ਉਨ੍ਹਾਂ ਦੇ ਸੁਰ ਤੇ ਠੀਕ ਨਹੀਂ ਬੈਠਦੇ। ਇਸ ਲਈ ਉੱਚੀ ਆਵਾਜ਼ ਉਤਪੰਨ ਕਰਨ ਵਾਲੇ ਮੇਲ ਅਤੇ ਬਾਸ ਹਾਰਮੋਨੀਅਮ ਇਸ ਸਮੱਸਿਆ ਦਾ ਹਲ ਕਰਦੇ ਹਨ। ਇਨ੍ਹਾਂ ਵਿਚ ਇਕ ਰੀਡ ਤਾਂ ਸਟੈਂਡਰਡ ਸਾਈਜ਼ ਦੀ ਹੁੰਦੀ ਹੈ, ਪਰੰਤੂ ਦੂਸਰੀ ਰੀਡ ਦੇ ਛੇਕ ਕੁਝ ਵੱਡੇ ਹੁੰਦੇ ਹਨ। ਸਟੈਂਡਰਡ ਸਾਈਜ਼ ਦੀ ਰੀਡ ਨੂੰ ਤਾਂ ਪੁਰਖ ਅਰਥਾਤ (ਮੇਲ) ਕਿਹਾ ਜਾਂਦਾ ਹੈ ਅਤੇ ਵੱਡੇ ਛੇਕ ਵਾਲੀ ਰੀਡ ਨੂੰ (ਬਾਸ) ਕਿਹਾ ਜਾਂਦਾ ਹੈ।

**(ਅ) ਮੇਲ-ਮਦੀਨ ਦਾ ਹਾਰਮੋਨੀਅਮ**—ਹਾਰਮੋਨੀਅਮ ਭਾਵੇਂ ਕਿੰਨੇ ਹੀ ਰੀਡ ਦਾ ਹੋਵੇ ਪਰ ਇਸ ਵਿਚ ਇਕ ਰੀਡ ਤਾਂ ਸਟੈਂਡਰਡ ਮਾਪ ਦੇ ਛੇਕਾਂ ਜਿਹੜੇ ਸਿੰਗਲ ਰੀਡ ਵਿਚ ਹੁੰਦੇ ਹਨ, ਦੀ ਹੀ ਲਗਾਈ ਜਾਂਦੀ ਹੈ। ਜਦ ਕਿਸੇ ਹਾਰਮੋਨੀਅਮ ਵਿਚ, ਦੂਸਰੀ ਰੀਡ ਸਟੈਂਡਰਡ ਤੋਂ ਛੋਟੇ ਮਾਪ ਦੇ ਛੇਕਾਂ ਦੀ ਲਗਾਈ ਜਾਂਦੀ ਹੈ, ਤਦ ਉਸਨੂੰ ਮੇਲ-ਮਦੀਨ ਅਰਥਾਤ ਨਰ-ਨਾਰੀ ਜਾਂ ਮੇਲ- ਫੀਮੇਲ ਰੀਡ ਦਾ ਹਾਰਮੋਨੀਅਮ ਕਿਹਾ ਜਾਂਦਾ ਹੈ। ਸਿੰਗਲ ਰੀਡ ਹਾਰਮੋਨੀਅਮ ਤੋਂ ਜ਼ਿਆਦਾ ਮਧੁਰ ਅਤੇ ਭਾਰੀ ਆਵਾਜ਼ ਹੋਣ ਦੇ ਬਾਵਜੂਦ ਇਹ ਇੰਨੀ ਉੱਚੀ ਹੀ ਹੁੰਦੀ ਹੈ ਕਿ ਇਸਤਰੀਆਂ ਦੀ ਅਵਾਜ਼ ਦੇ ਨਾਲ ਇਸਦੀ ਧੁਨੀ ਠੀਕ ਬੈਠ ਜਾਂਦੀ ਹੈ। ਇਸਤਰੀਆਂ ਜਿਹੀ ਬਰੀਕ ਪਰੰਤੂ ਸਿੰਗਲ ਰੀਡ ਤੋਂ ਕੁਝ ਸੰਘਣੀ ਅਤੇ ਜ਼ਿਆਦਾ ਆਵਾਜ਼ ਇਹ ਕੱਢਣ ਵਿਚ ਸਮਰੱਥ ਹੋਣ ਦੇ ਕਾਰਨ ਹੀ ਇਸਨੂੰ ਇਸਤਰੀ-ਪੁਰਖ ਦਾ ਸੰਯੁਕਤ ਵਾਜਾ ਕਿਹਾ ਜਾਂਦਾ ਹੈ। ਮੇਲ-ਮਦੀਨ ਦੇ ਡਬਲ ਰੀਡ ਹਾਰਮੋਨੀਅਮ ਇਸਤਰੀਆਂ ਅਤੇ ਬੱਚਿਆਂ ਦੇ ਨਾਲ-ਨਾਲ ਨੀਵੀਂ ਸੁਰ ਵਿਚ ਗਾਉਣ ਵਾਲੇ ਗਾਇਕਾਂ ਅਤੇ ਬਰੀਕ ਅਵਾਜ਼ ਦੇ ਧਨੀ ਪੁਰਖਾਂ ਲਈ ਵੀ ਢੁੱਕਵੇਂ ਰਹਿੰਦੇ ਹਨ।

**3. ਤਿੰਨ ਰੀਡ ਦੇ ਹਾਰਮੋਨੀਅਮ**—ਤਿੰਨ ਰੀਡਾਂ ਵਾਲੇ ਹਾਰਮੋਨੀਅਮ ਸਭ ਤੋਂ ਉੱਚੀ ਅਤੇ ਮਧੁਰ ਸੁਰ-ਲਹਿਰੀ ਉਤਪੰਨ ਕਰਨ ਵਿਚ ਸਮਰੱਥ ਹੁੰਦੇ ਹਨ। ਇਨ੍ਹਾਂ ਵਿਚ ਇਕ ਰੀਡ ਤਾਂ ਲਾਜ਼ਮੀ ਰੂਪ ਨਾਲ ਸਟੈਂਡਰਡ ਸਾਈਜ਼ ਦੀ ਅਰਥਾਤ ਮੇਲ ਲੱਗਦੀ ਹੈ ਅਤੇ ਦੂਸਰੀ ਬਾਸ। ਜਿੱਥੋਂ ਤਕ ਤੀਸਰੀ ਰੀਡ ਦਾ ਪ੍ਰਸ਼ਨ ਹੈ ਕੁਝ ਹਾਰਮੋਨੀਅਮਾਂ ਵਿਚ ਉਹ ਮੇਲ ਦੀ ਹੁੰਦੀ ਹੈ ਤਾਂ ਕੁਝ ਵਿਚ ਫੀਮੇਲ ਦੀ। ਇਕ ਬਾਸ ਅਤੇ ਦੋ ਮੇਲ ਰੀਡ ਲੱਗੇ ਹਾਰਮੋਨੀਅਮਾਂ ਦੀ ਆਵਾਜ਼ ਸਭ ਤੋਂ ਉੱਚੀ ਹੁੰਦੀ ਹੈ ਤਾਂ ਇਕ ਬਾਸ, ਇਕ ਮੇਲ ਅਤੇ ਇਕ ਫੀਮੇਲ ਰੀਡ ਵਾਲੇ ਹਾਰਮੋਨੀਅਮਾਂ ਦੀ ਉਸ ਤੋਂ ਕੁਝ ਨੀਵੀਂ। ਇਹ ਹਾਰਮੋਨੀਅਮ ਨੌਟੰਕੀਆਂ, ਨਾਟਕਾਂ ਅਤੇ ਸਮੂਹ ਗੀਤਾਂ ਅਰਥਾਤ ਕੋਰਸ ਗਾਇਨ ਲਈ ਸਭ ਤੋਂ ਉੱਤਮ ਰਹਿੰਦੇ ਹਨ। ਇਨ੍ਹਾਂ ਹਾਰਮੋਨੀਅਮਾਂ ਦੀ ਅਵਾਜ਼ ਢੁੱਕਵੀਂ ਉੱਚੀ ਹੋਣ ਦੇ ਨਾਲ ਬਹੁਤ ਹੀ ਜ਼ਿਆਦਾ ਸੁਰੀਲੀ ਹੁੰਦੀ ਹੈ। ਇਸੇ ਕਾਰਨ ਪੈਰ ਨਾਲ ਹਵਾ ਭਰਨ ਵਾਲੇ ਹਾਰਮੋਨੀਅਮਾਂ ਵਿਚ ਆਮ ਤੌਰ 'ਤੇ ਤਿੰਨ ਰੀਡਾਂ ਹੀ ਲਗਾਈਆਂ ਜਾਂਦੀਆਂ ਹਨ।

# ਸੂਰਾਂ ਦੀ ਸੰਖਿਆ ਦੇ ਅਧਾਰ 'ਤੇ ਵਰਗ

ਭਾਰਤੀ ਸੰਗੀਤ ਦਾ ਮੂਲ-ਅਧਾਰ ਸਤ ਸੂਰਾਂ ਦੀ ਸਰਗਮ ਹੈ। ਕੋਈ ਵੀ ਗ਼ਜ਼ਲ, ਭਜਨ ਜਾਂ ਗੀਤ ਹੋਵੇ ਜਾਂ ਧੁਨ, ਉਹ ਸਰਗਮ ਦੇ ਸਤ ਸੂਰਾਂ ਦੁਆਰਾ ਹੀ ਸੰਚਾਲਿਤ ਹੁੰਦੀ ਹੈ। ਸਰਗਮ ਵਿਚ ਭਾਵੇਂ ਸਤ ਸੂਰ ਮੰਨੇ ਗਏ ਹਨ ਪਰੰਤੂ ਸੂਰਾਂ ਦੀ ਵਾਸਤਵਿਕ ਸੰਖਿਆ ਬਾਰ੍ਹਾਂ ਹੈ ਕਿਉਂਕਿ ਸਤ ਸ਼ੁੱਧ ਸੂਰਾਂ ਦੇ ਨਾਲ-ਨਾਲ ਚਾਰ ਕੋਮਲ (ਰੁ, ਗੁ, ਧੁ, ਨੁ) ਅਤੇ ਤੀਵਰ ਮ (ਮੰ)। ਇਹ ਪੰਜ ਸੂਰ ਵੀ ਹਰੇਕ ਸਰਗਮ ਵਿਚ ਹੁੰਦੇ ਹਨ। ਇਸ ਤਰ੍ਹਾਂ ਇਕ ਸਰਗਮ ਵਿਚ ਕੁਲ ਬਾਰਾਂ ਸੂਰ ਹੁੰਦੇ ਹਨ ਅਤੇ ਤਿੰਨ ਤਰ੍ਹਾਂ ਦੀ ਮੰਦ੍ਰ, ਮੱਧ ਅਤੇ ਤਾਰ ਇਹ ਸਰਗਮਾਂ ਹੁੰਦੀਆਂ ਹਨ। ਭਾਰਤੀ ਸੰਗੀਤ ਦਾ ਸੰਪੂਰਣ ਢਾਂਚਾ ਇਸ ਤਰ੍ਹਾਂ ਬਾਰਾਂ-ਬਾਰਾਂ ਸੂਰਾਂ ਦੀਆਂ ਤਿੰਨ ਸਰਗਮਾਂ ਤੇ ਟਿਕਿਆ ਹੈ। ਤਿੰਨਾਂ ਹੀ ਸਰਗਮਾਂ ਕੱਢਣ ਦੇ ਸਮਰੱਥ ਹਾਰਮੋਨੀਅਮ ਸਭ ਤੋਂ ਜ਼ਿਆਦਾ ਪ੍ਰਚੱਲਤ ਹਨ, ਪਰੰਤੂ ਜ਼ਿਆਦਾ ਜਾਂ ਘੱਟ ਸੂਰ ਕੱਢਣ ਵਾਲੇ ਹਾਰਮੋਨੀਅਮ ਵੀ ਤਿਆਰ ਕੀਤੇ ਜਾਂਦੇ ਹਨ।

**1. ਤਿੰਨ ਸਪਤਕ ਦਾ ਹਾਰਮੋਨੀਅਮ**—ਹਾਰਮੋਨੀਅਮ ਜਿੰਨੇ ਸੂਰ ਕੱਢਣ ਵਿਚ ਸਮਰੱਥ ਹੁੰਦਾ ਹੈ ਉਨੇ ਹੀ ਉਸਦੀ ਹਰੇਕ ਰੀਡ ਵਿਚ ਸੁੰਦਰੀਆਂ, ਛੇਕ ਅਤੇ ਸੂਰ ਕੱਢਣ ਲਈ ਦਬਾਈ ਜਾਣ ਵਾਲੀਆਂ ਚਾਬੀਆਂ। ਭਾਰਤੀ ਸੰਗੀਤ ਵਿਚ ਤਿੰਨ ਸਰਗਮਾਂ ਹਨ ਅਤੇ ਹਰੇਕ ਸਰਗਮ ਵਿਚ ਬਾਰ੍ਹਾਂ ਸੂਰ। ਨਾਲ ਹੀ ਕਿਸੇ ਵੀ ਸਪਤਕ ਦੇ ਅੰਤਿਮ ਸੂਰ (ਨ) ਤੋਂ ਅਗਲੀ ਅਵਾਜ਼ ਉਸ ਤੋਂ ਅਗਲੀ ਸਪਤਕ ਦਾ ਪਹਿਲਾ ਸੂਰ (ਸ) ਵੀ ਵਾਦਨ ਦੇ ਸਮੇਂ ਪ੍ਰਯੋਗ ਕੀਤਾ ਜਾਂਦਾ ਹੈ। ਇਹੀ ਕਾਰਨ ਹੈ ਕਿ ਤਿੰਨ ਸਪਤਕ ਦੇ ਹਾਰਮੋਨੀਅਮ ਵਿਚ ਛੱਤੀ ਨਹੀਂ ਸੈਂਤੀ ਚਾਬੀਆਂ ਹੁੰਦੀਆਂ ਹਨ।



*ਸਾਢੇ ਤਿੰਨ ਸਪਤਕ ਦਾ ਕਪਲਰ ਹਾਰਮੋਨੀਅਮ ਜਿਸ ਵਿਚ ਬਤਾਲੀ ਸੂਰ ਹਨ ਅਤੇ ਕਿਸੇ ਵੀ ਸੂਰ ਨੂੰ ਦਬਾਉਂਦੇ ਸਮੇਂ ਇਕ ਸਪਤਕ ਹੇਠਾਂ ਤੋਂ ਉਹੀ ਸੂਰ ਖ਼ੁਦ ਦਬ ਜਾਂਦਾ ਹੈ।*

ਇਨ੍ਹਾਂ ਵਿਚੋਂ ਪਹਿਲੀਆਂ ਬਾਰ੍ਹਾਂ ਚਾਬੀਆਂ—ਸੱਤ ਸਫੈਦ ਅਤੇ ਪੰਜ ਕਾਲੀਆਂ—ਮੱਧਮ ਸਪਤਕ ਦੀਆਂ ਹੁੰਦੀਆਂ ਹਨ, ਮੱਧ ਹਿੱਸੇ ਦੀਆਂ ਬਾਰ੍ਹਾਂ ਚਾਬੀਆਂ ਮੱਧ ਸਪਤਕ ਦੀਆਂ ਅਤੇ ਅੰਤਿਮ ਬਾਰ੍ਹਾਂ ਚਾਬੀਆਂ ਤਾਰ ਸਪਤਕ ਦੀਆਂ ਹੁੰਦੀਆਂ ਹਨ। ਅੰਤਿਮ ਸੈਂਤੀਵੀਂ ਚਾਬੀ ਤੀਵਰ ਸਪਤਕ ਦੇ ਤੀਵਰ ਸੰ (ਸਾਂ) ਦੇ ਲਈ ਹੁੰਦੀ ਹੈ। ਹਰ ਪ੍ਰਕਾਰ ਦਾ ਸੰਗੀਤ ਇਸ ਹਾਰਮੋਨੀਅਮ ਤੇ ਅਸਾਨੀ ਨਾਲ ਵਜਾਇਆ ਜਾ ਸਕਦਾ ਹੈ।

2. **ਸਵਾ ਤਿੰਨ ਅਤੇ ਸਾਢੇ ਤਿੰਨ ਸਪਤਕ ਦੇ ਵਾਜੇ**—ਕਲਾਕਾਰ ਆਪਣੇ ਸੰਗੀਤ-ਯੰਤਰਾਂ ਤੇ ਨਵੇਂ-ਨਵੇਂ ਪ੍ਰਯੋਗ ਕਰਦੇ ਰਹਿੰਦੇ ਹਨ। ਅਜਿਹੇ ਹੀ ਵਿਸ਼ੇਸ਼ ਸੰਗੀਤ-ਮਾਹਿਰਾਂ ਲਈ ਸਵਾ ਤਿੰਨ ਅਤੇ ਸਾਢੇ ਤਿੰਨ ਸਪਤਕਾਂ ਦੇ ਹਾਰਮੋਨੀਅਮ ਤਿਆਰ ਕੀਤੇ ਗਏ ਹਨ। ਸਵਾ ਤਿੰਨ ਸਪਤਕ ਦਾ ਹਾਰਮੋਨੀਅਮ ਉਨਤਾਲੀ ਸੁਰ ਕੱਢਣ ਵਿਚ ਸਮਰੱਥ ਹੁੰਦਾ ਹੈ ਤਾਂ ਸਾਢੇ ਤਿੰਨ ਸਪਤਕ ਦਾ ਵਾਜਾ ਬਤਾਲੀ ਸੁਰ ਕੱਢ ਸਕਦਾ ਹੈ। ਇਨ੍ਹਾਂ ਬਾਕੀ ਦੋ ਜਾਂ ਪੰਜ ਸੁਰਾਂ ਦਾ ਪ੍ਰਯੋਗ ਵੈਸੇ ਤਾਂ ਕਦੇ-ਕਦੇ ਵਿਸ਼ੇਸ਼ ਪ੍ਰਭਾਵ ਉਤਪੰਨ ਕਰਨ ਲਈ ਹੀ ਕੀਤਾ ਜਾਂਦਾ ਹੈ, ਪਰੰਤੂ ਜਦ ਸ ਨੂੰ ਵਾਸਤਵਿਕ ਸ ਦੇ ਸਥਾਨ ਤੇ ਹੋਰ ਕਿਸੇ ਚਾਬੀ ਤੇ ਸ ਮੰਨ ਕੇ ਵਜਾਇਆ ਜਾਂਦਾ ਹੈ ਤਦ ਇਹ ਫਾਲਤੂ ਸੁਰ ਜ਼ਿਆਦਾ ਸਹੂਲਤ ਪ੍ਰਦਾਨ ਕਰਦੇ ਹਨ।

3. **ਢਾਈ ਸਪਤਕ ਦਾ ਹਾਰਮੋਨੀਅਮ**—ਇਹ ਢਾਈ ਸਪਤਕ ਦਾ ਵਾਜਾ ਸਿਰਫ ਤੀਹ ਸੁਰ ਕੱਢਣ ਦੇ ਹੀ ਸਮਰੱਥ ਹੁੰਦਾ ਹੈ। ਇਹ ਤਿੰਨ ਸਪਤਕ ਦੇ ਹਾਰਮੋਨੀਅਮ ਤੋਂ ਅਕਾਰ ਵਿਚ ਛੋਟਾ ਹੁੰਦਾ ਹੈ। ਇਨ੍ਹਾਂ ਵਿਚ ਮੱਧ ਸਪਤਕ ਤਾਂ ਪੂਰਾ ਹੁੰਦਾ ਹੈ ਪਰੰਤੂ ਮੱਧਮ (ਮੰਦ੍ਰ) ਸਪਤਕ ਦੇ ਪਹਿਲੇ ਤਿੰਨ ਅਤੇ ਤਾਰ ਸਪਤਕ ਦੇ ਅੰਤਿਮ ਤਿੰਨ ਸੁਰ ਨਹੀਂ ਹੁੰਦੇ। ਸ਼ਾਸਤਰੀ ਗਾਇਨ ਲਈ ਤਾਂ ਇਹ ਹਾਰਮੋਨੀਅਮ ਅੱਧਾ-ਅਧੂਰਾ ਹੀ ਹੈ, ਪਰੰਤੂ ਫਿਲਮੀ ਗਾਣਿਆਂ ਦੀਆਂ ਤਰਜ਼ਾਂ ਇਸ 'ਤੇ ਅਸਾਨੀ ਨਾਲ ਕੱਢੀਆਂ ਜਾ ਸਕਦੀਆਂ ਹਨ। ਇਹ ਹਾਰਮੋਨੀਅਮ ਆਰਕੈਸਟ੍ਰਾ ਵਿਚ ਤਾਂ ਬਹੁਤ ਹੀ ਜ਼ਿਆਦਾ ਚੱਲਦਾ ਹੈ, ਕਿਉਂਕਿ ਇੰਗਲਿਸ਼ ਧੁਨਾਂ ਵਿਚ ਸਪਤਕ ਦਾ ਚੱਕਰ ਤਾਂ ਹੁੰਦਾ ਹੀ ਨਹੀਂ। ਗਿਟਾਰ, ਵਾਇਲਨ ਆਦਿ ਜਿਹੇ ਜ਼ਿਆਦਾਤਰ ਵਿਦੇਸ਼ੀ ਸੰਗੀਤ-ਯੰਤਰ ਆਮ ਤੌਰ 'ਤੇ ਤੀਹ ਤਕ ਸੁਰ ਕੱਢਣ ਵਿਚ ਹੀ ਸਮਰੱਥ ਹੁੰਦੇ ਹਨ।





# ਹਾਰਮੋਨੀਅਮ ਦੀ ਸੈਟਿੰਗ ਅਤੇ ਵਾਦਨ ਦੀਆਂ ਵਿਧੀਆਂ

ਹਾਰਮੋਨੀਅਮ ਹਵਾ ਦੇ ਸੰਚਰਣ ਦੁਆਰਾ ਸੁਰ ਉਤਪੰਨ ਕਰਦਾ ਹੈ ਇਸ ਲਈ ਹਵਾ-ਪ੍ਰਵਾਹਕ ਧੌਂਕਣੀ ਤਾਂ ਇਸਦਾ ਜ਼ਰੂਰੀ ਹਿੱਸਾ ਹੈ ਹੀ, ਵੱਖ-ਵੱਖ ਛੇਕਾਂ ਤੋਂ ਹਵਾ ਕੱਢਣ ਵਾਲੀਆਂ ਰੀਡਾਂ ਵੀ ਇਸਦੇ ਜ਼ਰੂਰੀ ਹਿੱਸੇ ਹਨ। ਇਸੇ ਤਰ੍ਹਾਂ ਵੱਖ-ਵੱਖ ਸੁਰ ਕੱਢਣ ਦੇ ਲਈ ਚਾਬੀਆਂ ਵੀ ਇਸ ਵਿਚ ਲੱਗੀਆਂ ਹੁੰਦੀਆਂ ਹਨ। ਇਹ ਉਹ ਹਿੱਸੇ ਹਨ ਜਿਹੜੇ ਲੋੜੀਂਦੇ ਵੱਡੇ ਮਾਪ ਦੇ ਅਤੇ ਵਾਜੇ ਦੇ ਬਾਹਰੀ ਹਿੱਸੇ ਵਿਚ ਲੱਗੇ ਹੁੰਦੇ ਹਨ। ਹੁਣ ਅਸੀਂ ਹਾਰਮੋਨੀਅਮ ਦੇ ਉਨ੍ਹਾਂ ਅੰਗਾਂ ਅਤੇ ਉਪ-ਅੰਗਾਂ, ਛੋਟੇ-ਵੱਡੇ ਸਹਾਇਕ ਕਲ-ਪੁਰਜ਼ਿਆਂ ਦਾ ਅਧਿਅਨ ਕਰਾਂਗੇ, ਜਿਨ੍ਹਾਂ ਵਿਚ ਜ਼ਿਆਦਾਤਰ ਤ੍ਰਾਂ ਵਾਜੇ ਦੇ ਅੰਦਰੂਨੀ ਹਿੱਸੇ ਵਿਚ ਲੱਗੇ ਹੁੰਦੇ ਹਨ। ਹਾਰਮੋਨੀਅਮ ਵਜਾਉਂਦੇ ਸਮੇਂ ਨਾ ਤਾਂ ਇਨ੍ਹਾਂ ਨੂੰ ਤੁਹਾਨੂੰ ਸੈੱਟ ਕਰਨਾ ਪੈਂਦਾ ਹੈ ਅਤੇ ਨਾ ਹੀ ਇਨ੍ਹਾਂ ਨੂੰ ਛੇੜਨਾ ਚਾਹੀਦਾ ਹੈ, ਫਿਰ ਇਨ੍ਹਾਂ ਬਾਰੇ ਜਾਣਕਾਰੀ ਹੋਣੀ ਬਹੁਤ ਜ਼ਰੂਰੀ ਹੈ। ਹਾਰਮੋਨੀਅਮ ਦੀ ਸੰਭਾਲ ਲਈ ਸਮੇਂ-ਸਮੇਂ ਤੇ ਛੋਟੀ-ਮੋਟੀ ਖਰਾਬੀਆਂ ਦੇ ਸੁਧਾਰ ਅਤੇ ਮੁਰੰਮਤ ਲਈ ਤਾਂ ਇਹ ਜਾਣਕਾਰੀ ਹੋਣੀ ਬਹੁਤ ਹੀ ਜ਼ਰੂਰੀ ਹੈ। ਸਫਲ ਵਾਦਨ ਲਈ ਇਹ ਲਾਜ਼ਮੀ ਹੈ।

**ਰੀਡ-ਬੋਰਡ, ਰੀਡਸ ਅਤੇ ਚਾਬੀਆਂ**—ਹਾਰਮੋਨੀਅਮ ਦੇ ਉੱਪਰਲੇ ਹਿੱਸੇ ਤੇ ਜਿੱਥੇ ਉਂਗਲੀਆਂ ਚਲਾਈਆਂ ਜਾਂਦੀਆਂ ਹਨ ਅਤੇ ਸੁਰ-ਉਤਪਾਦਕ ਰੀਡਸ ਲੱਗੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਰੀਡ-ਬੋਰਡ ਜਾਂ ਕੰਘੀ ਕਿਹਾ ਜਾਂਦਾ ਹੈ। ਹਾਰਮੋਨੀਅਮ ਦਾ ਇਹ ਹਿੱਸਾ ਸਭ ਤੋਂ ਕੀਮਤੀ, ਮਹੱਤਵਪੂਰਨ ਅਤੇ ਬਣਾਵਟ ਵਿਚ ਔਖਾ ਅਤੇ ਨਾਜ਼ੁਕ ਹੁੰਦਾ ਹੈ। ਰੀਡ-ਬੋਰਡ ਵਿਚ ਵਾਦਕ ਦੇ ਸਾਹਮਣੇ ਵੱਲ ਸਫੈਦ ਅਤੇ ਕਾਲੇ ਰੰਗ ਦੀਆਂ ਕੁਝ ਉੱਭਰੀਆਂ ਹੋਈਆਂ ਪੱਟੀਆਂ ਲੱਗੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਚਾਬੀਆਂ ਜਾਂ ਪੜਦੇ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਸਤ ਸ਼ੁੱਧ ਸੁਰਾਂ ਦੇ ਪੜਦੇ ਤਾਂ ਹੇਠਾਂ ਵੱਲ ਇਕਸਾਰ ਅਤੇ ਜ਼ਿਆਦਾਤਰ ਸਫੈਦ ਰੰਗ ਦੇ ਹੁੰਦੇ ਹਨ, ਜਦਕਿ ਵਿਕ੍ਰਤ ਸੁਰਾਂ ਦੇ ਪੰਜ ਪੜਦੇ ਸਫੈਦ ਪੜਦਿਆਂ ਤੋਂ ਕੁਝ ਅੱਗੇ ਵੱਲ ਅਤੇ ਥੋੜ੍ਹੇ ਉੱਠੇ ਹੋਏ ਹੁੰਦੇ ਹਨ ਅਤੇ ਇਨ੍ਹਾਂ ਦਾ ਰੰਗ ਵੀ ਕਾਲਾ ਹੁੰਦਾ ਹੈ, ਆਮ ਤੌਰ 'ਤੇ ਤਿੰਨ ਸਪਤਕ ਦੇ ਹਾਰਮੋਨੀਅਮ ਹੁੰਦੇ ਹਨ। ਇਸ ਲਈ ਉਨ੍ਹਾਂ ਵਿਚ ਕੁਲ ਸੈਂਤੀ ਪੜਦੇ ਲੱਗੇ ਹੁੰਦੇ ਹਨ, ਜਦਕਿ ਢਾਈ ਸਪਤਕ ਦੇ ਵਾਜੇ ਵਿਚ ਇਨ੍ਹਾਂ ਦੀ ਗਿਣਤੀ ਤਿੰਨ ਹੁੰਦੀ ਹੈ। ਸ਼ਕਲ ਦੇ ਲਿਹਾਜ਼ ਨਾਲ ਇਹ ਪੜਦੇ ਅਤੇ ਚਾਬੀਆਂ ਤਿੰਨ ਤਰ੍ਹਾਂ ਦੀਆਂ ਹੁੰਦੀਆਂ ਹਨ—

**(ੳ) ਇੰਗਲਿਸ਼ ਚਾਬੀ**—ਇਨ੍ਹਾਂ ਚਾਬੀਆਂ ਦੀ ਬਣਤਰ ਖਾਸ ਤਰੀਕੇ ਦੀ ਹੁੰਦੀ ਹੈ ਅਤੇ ਚਾਬੀਆਂ ਨੂੰ ਦਬਾਉਣ ਵਾਲੀਆਂ ਕਮਾਨੀਆਂ ਵੀ ਪੇਚਾਂ ਦੁਆਰਾ ਕੱਸੀਆਂ ਰਹਿੰਦੀਆਂ ਹਨ। ਸਾਵਰ ਲੱਗੇ ਗੁਟਕੇ ਵੀ ਖਾਸ ਤਰ੍ਹਾਂ ਦੇ ਹੁੰਦੇ ਹਨ ਅਤੇ ਅਜਿਹੇ ਚਾਬੀ ਵਾਲੇ ਵਾਜਿਆਂ ਦੀ ਬਾਡੀ

ਵੀ ਖਾਸ ਤਰ੍ਹਾਂ ਦੀ ਹੁੰਦੀ ਹੈ। ਇੰਗਲਿਸ਼ ਚਾਬੀ ਹਾਰਮੋਨੀਅਮ ਦੀ ਆਵਾਜ਼ ਤੇ ਤਾਂ ਕੋਈ ਪ੍ਰਭਾਵ ਨਹੀਂ ਪਾਉਂਦੀ ਪਰ ਦੇਖਣ ਵਿਚ ਸੁੰਦਰਤਾ ਤੇ ਪ੍ਰਭਾਵ ਜ਼ਰੂਰ ਪਾਉਂਦੀ ਹੈ।

**(ਅ) ਸਾਦੀ ਚਾਬੀ**—ਇਸ ਵਿਚ ਸਾਦੀ ਚਾਬੀਆਂ ਦੇ ਅਗਲੇ ਹਿੱਸੇ ਤੇ ਸੈਲੋਲਾਈਟ ਲਗਾ ਦਿੱਤਾ ਜਾਂਦਾ ਹੈ ਅਤੇ ਕਾਲੀ ਚਾਬੀਆਂ ਦੇ ਉੱਪਰ ਇਕ ਗੁਟਕਾ ਹੋਰ ਲਗਾਉਂਦੇ ਹਨ। ਚਾਬੀ ਦੇ ਪਿਛਲੇ ਹਿੱਸੇ ਦੇ ਹੇਠਾਂ ਸਾਵਰ ਲਗਾ ਹੁੰਦਾ ਹੈ ਅਤੇ ਉੱਪਰ ਕਮਾਨੀ ਟਿਕਾਉਣ ਲਈ ਜਗ੍ਹਾ ਬਣੀ ਹੁੰਦੀ ਹੈ।

**(ੲ) ਫਰੈਂਚ ਚਾਬੀ**—ਇਸ ਵਿਚ ਚਾਬੀਆਂ ਦੇ ਅਗਲੇ ਹਿੱਸੇ ਤੇ ਇਕ ਫੱਟੀ ਹੋਰ ਲੱਗੀ ਹੁੰਦੀ ਹੈ, ਜਿਸ ਨਾਲ ਚਾਬੀ ਕੁਝ ਉੱਠੀ ਹੋਈ ਅਤੇ ਸੋਹਣੀ ਦਿੱਸਣ ਲੱਗਦੀ ਹੈ।




*ਹਾਰਮੋਨੀਅਮ ਦੇ ਉੱਪਰਲੇ ਹਿੱਸੇ ਦਾ ਅੰਦਰੂਨੀ ਦ੍ਰਿਸ਼*

## ਹਾਰਮੋਨੀਅਮ ਦੇ ਉੱਪਰਲੇ ਹਿੱਸੇ ਦਾ ਅੰਦਰੂਨੀ ਹਿੱਸਾ

ਵਾਦਕ ਦੇ ਉਲਟ ਦਿਸ਼ਾ ਵਿਚ ਰੀਡ-ਬੋਰਡ ਤੇ ਹੀ ਚਾਬੀਆਂ ਦੇ ਅਗਲੇ ਹਿੱਸੇ ਵਿਚ ਤਾਂਬੇ, ਪਿੱਤਲ ਜਾਂ ਲੋਹੇ ਦੀਆਂ ਤਾਰਾਂ ਨਾਲ ਬਣੀਆਂ ਹੋਈਆਂ ਕਮਾਨੀਆਂ ਲੱਗੀਆਂ ਹੁੰਦੀਆਂ ਹਨ। ਇਨ੍ਹਾਂ ਕਮਾਨੀਆਂ ਨੂੰ 'ਸੁੰਦਰੀਆਂ' ਵੀ ਕਹਿੰਦੇ ਹਨ। ਜਦ ਕਿਸੇ ਚਾਬੀ ਨੂੰ ਉਂਗਲੀ ਨਾਲ ਦਬਾ ਕੇ ਛੱਡ ਦਿੱਤਾ ਜਾਂਦਾ ਹੈ, ਤਦ ਉਹ ਚਾਬੀ ਕਮਾਨੀ 'ਸੁੰਦਰੀ' ਦੇ ਦਬਾਅ ਨਾਲ ਪਹਿਲੇ ਸਥਾਨ ਤੇ ਵਾਪਸ ਆ ਜਾਂਦੀ ਹੈ। ਰੀਡ-ਬੋਰਡ ਦੇ ਉੱਪਰ ਬਹੁਤ ਸਾਰੇ ਛੇਕ ਬਣੇ ਹੁੰਦੇ ਹਨ। ਇਨ੍ਹਾਂ ਛੇਕਾਂ ਦੇ ਉੱਤੇ ਚਾਬੀਆਂ ਫਿਟ ਕੀਤੀਆਂ ਜਾਂਦੀਆਂ ਹਨ ਅਤੇ ਹੇਠਲੇ ਹਿੱਸੇ ਵਿਚ 'ਰੀਡ' ਕੱਸੇ ਹੁੰਦੇ ਹਨ। ਹਾਰਮੋਨੀਅਮ ਤੋਂ ਨਿਕਲਣ ਵਾਲੇ ਹਰ ਸੁਰ ਦਾ ਸੰਪੂਰਨ ਰਸ ਇਸ ਰੀਡ-ਬੋਰਡ ਤੇ ਹੀ ਨਿਰਭਰ ਕਰਦਾ ਹੈ।

**ਬੈਲੋ, ਧੌਂਕਣੀਆਂ ਅਤੇ ਕਿਸ਼ਤੀ**—ਹਾਰਮੋਨੀਅਮ ਵਿਚ ਹਵਾ ਪ੍ਰਵਾਹਿਤ ਕਰਨ ਵਾਲੇ ਪੂਰੇ ਢਾਂਚੇ ਨੂੰ ਵੀ ਆਮ ਤੌਰ 'ਤੇ ਧੌਂਕਣੀ ਹੀ ਕਹਿੰਦੇ ਹਨ ਜਦ ਕਿ ਇਹ ਇਕ-ਦੂਸਰੇ ਦੇ ਅੰਦਰ ਅਨੇਕ ਉਪ-ਭਾਗਾਂ ਦੀ ਇਕ ਸਮੁਚੀ ਸੈਟਿੰਗ ਹੈ। ਹੱਥ ਜਾਂ ਪੈਰ ਨਾਲ ਲੱਕੜੀ ਦੇ ਜਿਸ ਫੱਟੇ ਨੂੰ ਹਿਲਾ ਕੇ ਹਾਰਮੋਨੀਅਮ ਦੇ ਬੈਲੋ ਵਿਚ ਹਵਾ ਭਰੀ ਜਾਂਦੀ ਹੈ ਉਹ ਤਾਂ ਧੌਂਕਣੀ ਦਾ ਇਕ ਬਾਹਰੀ ਹਿੱਸਾ ਮਾਤਰ ਹੈ ਜਿਸਨੂੰ ਪੱਖਾ ਕਹਿੰਦੇ ਹਨ। ਵਿਸ਼ੇਸ਼ਕਰ ਹਾਰਮੋਨੀਅਮ ਵਿਚ ਇਸ ਪੱਖੇ ਦੇ ਇਲਾਵਾ ਇਕ ਜਾਂ ਜ਼ਿਆਦਾ ਹਵਾ-ਪ੍ਰਵਾਹਕ ਧੌਂਕਣੀਆਂ ਲੱਗੀਆਂ ਹੁੰਦੀਆਂ ਹਨ। ਹਰੇਕ ਧੌਂਕਣੀ ਵਿਚ

ਦੋ ਜਾਂ ਤਿੰਨ ਸਪਰਿੰਗ ਦੇ ਰੂਪ ਵਿਚ ਮੁੜੇ ਹੋਏ ਤਾਰ ਵੀ ਲੱਗੇ ਹੁੰਦੇ ਹਨ ਜੋ ਇਸਨੂੰ ਚਲਾਉਣ ਵਿਚ ਸਹਾਇਤਾ ਕਰਦੇ ਹਨ। ਧੌਂਕਣੀ ਜਿਸ ਪੜਦੇ ਦੇ ਵਿਚ ਹਵਾ ਭਰ ਕੇ ਅੰਦਰ ਵੱਲ ਕਿਸ਼ਤੀ ਵਿਚ ਸੁੱਟੀ ਜਾਂਦੀ ਹੈ ਉਸਨੂੰ ਬੈਲੋ ਕਿਹਾ ਜਾਂਦਾ ਹੈ। ਰੀਡ-ਬੋਰਡ ਦੇ ਹੇਠਾਂ ਹਵਾ ਦੀ ਜਿਹੜੀ ਥੈਲੀ ਲੱਗੀ ਹੁੰਦੀ ਹੈ ਉਸਨੂੰ ਕਿਸ਼ਤੀ ਕਿਹਾ ਜਾਂਦਾ ਹੈ। ਕਿਸ਼ਤੀ ਵਿਚ ਇਕ ਰਸਤਾ ਤਾਂ ਬੈਲੋ ਤੋਂ ਹਵਾ ਆਉਣ ਲਈ ਹੁੰਦਾ ਹੈ ਅਤੇ ਚਾਰ-ਪੰਜ ਛੇਕ ਰੀਡ-ਬੋਰਡ ਤਕ ਹਵਾ ਜਾਣ ਲਈ ਹੁੰਦੇ ਹਨ। ਇਨ੍ਹਾਂ ਛੇਕਾਂ ਦੇ ਮੂੰਹ ਛੋਟੇ-ਛੋਟੇ ਪੜਦਿਆਂ ਨਾਲ ਢਕੇ ਰਹਿੰਦੇ ਹਨ। ਜਦ ਹਾਰਮੋਨੀਅਮ ਵਜਾਇਆ ਜਾਂਦਾ ਹੈ ਤਦ ਸਭ ਤੋਂ ਪਹਿਲਾਂ ਇਨ੍ਹਾਂ ਛੇਕਾਂ ਦੇ ਮੂੰਹ ਹੀ ਖੋਲ੍ਹੇ ਜਾਂਦੇ ਹਨ। ਵਾਦਕ ਦੇ ਸਾਹਮਣੇ ਵਾਲੇ ਪਾਸੇ ਪਟਰੇ ਤੇ ਲੱਗੀਆਂ ਚਾਰ-ਪੰਜ 'ਸਟਾਪਸ' ਦੁਆਰਾ ਇਨ੍ਹਾਂ ਦਾ ਮੂੰਹ ਖੋਲ੍ਹਿਆ ਜਾਂਦਾ ਹੈ। ਧੌਂਕਣੀ ਦਾ ਇਕ ਹੋਰ ਅਨਿੱਖੜਵਾਂ ਅੰਗ ਹੈ ਬਾਲਬ ਨਾਂ ਦੀ ਲੱਕੜੀ ਦੀਆਂ ਦੋ ਪੱਟੀਆਂ। ਇਹ ਧੌਂਕਣੀ ਦੇ ਬਾਹਰੋਂ ਹਵਾ ਖਿੱਚਣ ਵਾਲੇ ਪੱਖੇ ਤੇ ਲੱਗੀਆਂ ਰਹਿੰਦੀਆਂ ਹਨ। ਬਾਹਰੋਂ ਬੈਲੋ ਵਿਚ ਆਈ ਹਵਾ ਨੂੰ ਵਾਪਸ ਨਾ ਜਾਣ ਦੇਣਾ ਇਨ੍ਹਾਂ ਬਾਲਬਾਂ ਦਾ ਮੁੱਖ ਕੰਮ ਹੈ।



*ਸਟਾਪਸ, ਚਾਬੀਆਂ ਅਤੇ ਸੁੰਦਰੀਆਂ*

**ਕੰਘੀਆਂ ਅਤੇ ਉਨ੍ਹਾਂ ਦੀ ਸੈਟਿੰਗ**—ਹੱਥ ਦੇ ਹਾਰਮੋਨੀਅਮ ਵਿਚ ਉੱਪਰ ਤਾਂ ਰੀਡ-ਬੋਰਡ ਲੱਗਾ ਹੋਇਆ ਹੁੰਦਾ ਹੈ ਅਤੇ ਸਾਹਮਣੇ ਵੱਲ ਧੌਂਕਣੀ। ਇਹੋ ਉਹ ਹਿੱਸੇ ਹਨ ਜਿਹੜੇ ਤੁਹਾਨੂੰ ਦਿਖਾਈ ਦਿੰਦੇ ਹਨ। ਪਰੰਤੂ ਜਦ ਤੁਸੀਂ ਹਾਰਮੋਨੀਅਮ ਦੇ ਉੱਪਰਲੇ ਹਿੱਸੇ ਨੂੰ ਹਟਾ ਕੇ ਦੇਖੋਗੇ ਤਾਂ ਇਸਦੀ ਬਾਡੀ ਦੇ ਅੰਦਰ ਤੁਹਾਨੂੰ ਬੈਲੋ ਅਤੇ ਕਿਸ਼ਤੀ ਤਾਂ ਦਿਖਾਈ ਦੇਵੇਗੀ ਹੀ, ਰੀਡ-ਬੋਰਡ ਦੇ ਹੇਠਾਂ ਲੱਕੜੀ ਦਾ ਇਕ ਫੱਟਾ ਵੀ ਦਿਖਾਈ ਦੇਵੇਗਾ। ਇਹ ਫੱਟਾ ਹਾਰਮੋਨੀਅਮ ਵਿਚ ਸੁਰਾਂ ਦੀ ਉਤਪਤੀ ਵਿਚ ਸਭ ਤੋਂ ਜ਼ਿਆਦਾ ਯੋਗਦਾਨ ਦਿੰਦਾ ਹੈ। ਸੁਰ ਦਾ ਸੰਪੂਰਣ ਮਧੁਰਪਨ, ਰਸ ਅਤੇ ਓਜ ਇਸ ਫੱਟੇ ਦੀ ਸੈਟਿੰਗ 'ਤੇ ਹੀ ਨਿਰਭਰ ਕਰਦੇ ਹਨ। ਸੰਗੀਤ ਸੰਸਾਰ ਵਿਚ ਇਸ ਫੱਟੇ ਨੂੰ

'ਕੰਘੀ' ਕਿਹਾ ਜਾਂਦਾ ਹੈ। ਇਹ ਕੰਘੀਆਂ ਮੁੱਖ ਤੌਰ 'ਤੇ ਤਿੰਨ ਤਰ੍ਹਾਂ ਦੀਆਂ ਹੁੰਦੀਆਂ ਹਨ। ਇਨ੍ਹਾਂ ਦਾ ਵੇਰਵਾ ਹੇਠਾਂ ਦਿੱਤਾ ਜਾ ਰਿਹਾ ਹੈ—

**(ੳ) ਸਿੰਗਲ ਰੀਡ ਭਾਵ 'ਪੜੀ' ਕੰਘੀ**—ਇਸ ਵਿਚ ਲੱਕੜੀ ਦੇ ਪੱਟੜੇ ਵਿਚ ਛੇਕ ਕਰ ਕੇ ਉਸਦੇ ਉੱਪਰ ਸਾਰੇ ਸੁਰਾਂ ਦੇ ਰੀਡ ਕੱਸ ਦਿੱਤੇ ਜਾਂਦੇ ਹਨ ਤਦ ਉਸਨੂੰ 'ਪੜੀ ਕੰਘੀ' ਆਖਦੇ ਹਨ। ਇਸ ਤਰ੍ਹਾਂ ਦੇ ਹਾਰਮੋਨੀਅਮਾਂ ਨੂੰ ਸਿੰਗਲ ਰੀਡ ਹਾਰਮੋਨੀਅਮ ਕਿਹਾ ਜਾਂਦਾ ਹੈ। ਇਹ ਹਾਰਮੋਨੀਅਮ ਸਾਧਾਰਣ ਅਵਾਜ਼ ਕੱਢਣ ਵਾਲੇ ਹੁੰਦੇ ਹਨ।

**(ਅ) ਦੋਹਰੀ ਰੀਡ ਭਾਵ ਪੋਲੀ ਕੰਘੀ**—ਹੱਥ ਨਾਲ ਵਜਾਏ ਜਾਣ ਵਾਲੇ ਜ਼ਿਆਦਾਤਰ ਹਰਮੋਨੀਅਮਾਂ ਵਿਚ ਦੋ ਵੱਖ-ਵੱਖ ਹਿੱਸਿਆਂ ਵਿਚ ਬਣਾਈ ਜਾਣ ਵਾਲੀ ਇਹ ਖੋਖਲੀ ਭਾਵ ਵਿਚਕਾਰਲੇ ਹਿੱਸੇ ਤੋਂ ਪੋਲੀ ਕੰਘੀ ਹੀ ਲਗਾਈ ਜਾਂਦੀ ਹੈ। 'ਪੜੀ ਕੰਘੀ' ਨਾਲੋਂ ਇਹ ਕੰਘੀ ਜ਼ਿਆਦਾ ਮਧੁਰ ਅਤੇ ਉੱਚੇ ਸੁਰ ਉਤਪੰਨ ਕਰਦੀ ਹੈ। ਇਸ ਤਰ੍ਹਾਂ ਦੇ ਹਾਰਮੋਨੀਅਮਾਂ ਨੂੰ 'ਦੋ ਰੀਡ ਵਾਲੇ ਹਾਰਮੋਨੀਅਮ' ਕਹਿੰਦੇ ਹਨ। ਇਸ ਕੰਘੀ ਨੂੰ ਲੱਕੜੀ ਦੇ ਦੋ ਵੱਖ-ਵੱਖ ਫੱਟਿਆਂ ਤੇ ਤਿਆਰ ਕਰਨ ਦੇ ਬਾਅਦ ਵਿਚਕਾਰੋਂ ਕੁਝ ਕਟਾਅ ਦੇਣ ਦੇ ਬਾਅਦ ਆਪਸ ਵਿਚ ਜੋੜ ਕੇ ਤਿਆਰ ਕੀਤਾ ਜਾਂਦਾ ਹੈ।

**(ੲ) ਪੜੀ ਅਤੇ ਖੜੀ ਸੰਯੁਕਤ ਕੰਘੀ**—ਪੜੀ ਕੰਘੀ ਨਾਲੋਂ ਪੋਲੀ ਕੰਘੀ ਕਾਫੀ ਵੱਡੀ ਹੁੰਦੀ ਹੈ ਕਿਉਂਕਿ ਉਸ ਵਿਚ ਇਕ ਦੀ ਜਗ੍ਹਾ ਤੇ ਦੋ ਸੁਰ-ਉਤਪਾਦਕ ਫੱਟੀਆਂ ਇਕ-ਦੂਸਰੀ ਦੇ ਉੱਪਰ ਲੱਗੀਆਂ ਹੁੰਦੀਆਂ ਹਨ। ਪਰ ਜ਼ਿਆਦਾਤਰ ਪੈਰ ਨਾਲ ਧੌਂਕਣੀ ਚਲਾਏ ਜਾਣ ਵਾਲੇ ਹਾਰਮੋਨੀਅਮਾਂ ਅਤੇ ਬਹੁਤ-ਗੰਭੀਰ ਅਵਾਜ਼ ਪ੍ਰਦਾਇਕ ਹੱਥ ਦੇ ਹਾਰਮੋਨੀਅਮਾਂ ਵਿਚ ਤਾਂ ਤਿੰਨ ਫੱਟੀਆਂ ਵੀ ਲਗਾਈਆਂ ਜਾਂਦੀਆਂ ਹਨ। ਇਹੀ ਕਾਰਨ ਹੈ ਕਿ ਤਿੰਨ ਰੀਡ ਵਾਲੇ ਹਾਰਮੋਨੀਅਮਾਂ ਵਿਚ ਇਹ ਤਿੰਨ ਫੱਟੀਆਂ ਲਗਾਉਂਦੇ ਸਮੇਂ ਇਕ ਫੱਟੀ ਤਾਂ ਖੜੀ ਹਾਲਤ ਵਿਚ ਲਗਾਈ ਜਾਂਦੀ ਹੈ ਅਤੇ ਉਸੇ ਫੱਟੀ ਤੇ ਦੋ ਜ਼ਿਆਦਾ ਫੱਟੀਆਂ ਉਸਦੇ ਦੋਨਾਂ ਪਾਸੇ ਆਡੀਆਂ ਕੱਸ ਦਿੱਤੀਆਂ ਜਾਂਦੀਆਂ ਹਨ।




*ਬੈਲੋ, ਰੀਡ ਬੋਰਡ, ਕੀ ਬੋਰਡ, ਚਾਬੀਆਂ ਅਤੇ ਸੁੰਦਰੀਆਂ*

ਹਾਰਮੋਨੀਅਮ ਵਜਾਉਂਦੇ ਸਮੇਂ ਧਿਆਨ ਰੱਖਣ ਦੀ ਗੱਲ ਹੈ ਕਿ ਇਸਦੇ ਮਾਤਰ ਦੋ ਅੰਗਾਂ ਧੌਂਕਣੀ ਅਤੇ ਰੀਡ-ਬੋਰਡ ਦੇ ਅਗਲੇ ਹਿੱਸੇ ਤੇ ਲੱਗੇ ਹੋਏ ਪੜਦੇ ਤੇ ਹੀ ਆਪਣੇ ਹੱਥਾਂ ਦਾ ਇਸਤੇਮਾਲ ਕਰਦੇ ਹੋ। ਬਾਕੀ ਅੰਗਾਂ ਨੂੰ ਨਾ ਤਾਂ ਹਾਰਮੋਨੀਅਮ ਖੋਲ ਕੇ ਉਸ ਦੀ ਬਣਤਰ ਦੇਖਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਤੇ ਨਾ ਹੀ ਛੇੜ-ਛਾੜ ਕਰਨੀ ਚਾਹੀਦੀ ਹੈ। ਜੇਕਰ ਤੁਸੀਂ ਇਸ ਨਾਲ ਛੇੜ-ਛਾੜ ਜ਼ਰਾ ਜਿੰਨੀ ਵੀ ਕੀਤੀ ਤਾਂ ਤੁਸੀਂ ਹਾਰਮੋਨੀਅਮ ਨੂੰ ਖਰਾਬ ਕਰ ਸਕਦੇ ਹੋ।

**ਸੁਰ-ਉਤਪਤੀ ਦੀ ਪ੍ਰਕ੍ਰਿਆ ਅਤੇ ਸਿਧਾਂਤ**—ਹਾਰਮੋਨੀਅਮ ਦੇ ਪਿਛਲੇ ਹਿੱਸੇ ਵਿਚ ਲੱਗੀ ਧੌਂਕਣੀ ਨੂੰ ਚਲਾਉਣ ਤੇ, ਉਸਦੇ ਕਾਰਨ ਹਾਰਮੋਨੀਅਮ ਦੇ ਖੋਖਲੇ ਹਿੱਸੇ ਵਿਚ ਜਿਸਨੂੰ 'ਕਿਸ਼ਤੀ' ਕਿਹਾ ਜਾਂਦਾ ਹੈ, ਹਵਾ ਭਰਦੀ ਹੈ। ਇਹ ਹਵਾ ਰੀਡ-ਬੋਰਡ ਤੇ ਲੱਗੇ ਹੋਏ ਰੀਡਸ ਨੂੰ ਸਪਰਸ਼ ਕਰਦੀ ਹੋਈ ਬਾਹਰ ਨਿਕਲਣ ਦਾ ਪ੍ਰਯਤਨ ਕਰਦੀ ਹੈ। ਜਦੋਂ ਕਿਸੇ ਚਾਬੀ ਨੂੰ ਦਬਾਇਆ ਜਾਂਦਾ ਹੈ, ਉਸ ਸਮੇਂ ਚਾਬੀ ਦਾ ਪਿਛਲਾ ਹਿੱਸਾ ਰੀਡ-ਬੋਰਡ ਦੇ ਛੇਕ ਤੋਂ ਉੱਪਰ ਵੱਲ ਹਟ ਜਾਂਦਾ ਹੈ, ਫਲਸਰੂਪ ਕਿਸ਼ਤੀ ਵਿਚ ਭਰੀ ਹੋਈ ਹਵਾ ਉਸੇ ਛੇਕ ਵਿਚੋਂ ਰੀਡ ਨੂੰ ਛੂੰਹਦੀ ਨਿਕਲਦੀ ਹੈ। ਇੰਜ ਰੀਡ ਸੁਰ ਦੇਣ ਲੱਗਦਾ ਹੈ। ਇਸ ਤਰ੍ਹਾਂ ਸਾਰੇ ਹਾਰਮੋਨੀਅਮ ਇਸੇ ਸਿਧਾਂਤ 'ਤੇ ਕੰਮ ਕਰਦੇ ਹਨ।

**ਹਵਾ-ਅਵਰੋਧਕ (ਸਟਾਪਸ)**—ਵਾਦਨ ਦੇ ਸ਼ੁਰੂ ਅਤੇ ਖਤਮ ਕਰਨ ਦੇ ਸਮੇਂ ਹਾਰਮੋਨੀਅਮ ਦੇ ਜਿਸ ਅੰਗ ਦਾ ਹਰੇਕ ਵਾਰ ਇਸਤੇਮਾਲ ਜ਼ਰੂਰੀ ਹੁੰਦਾ ਹੈ, ਉਸਨੂੰ ਖੂੰਡੀਆਂ 'ਸਟਾਪਸ' ਕਹਿੰਦੇ ਹਨ। ਇਹ ਖੂੰਡੀਆਂ ਵਾਦਕ ਦੇ ਸਾਹਮਣੇ ਰਹਿਣ ਵਾਲੇ ਖੜੇ ਪਟਰੇ ਤੇ ਚਾਰ ਜਾਂ ਪੰਜ ਦੀ ਗਿਣਤੀ ਵਿਚ ਹੁੰਦੀਆਂ ਹਨ। ਇਨ੍ਹਾਂ ਨੂੰ ਹਾਰਮੋਨੀਅਮ ਵਜਾਉਣ ਸਮੇਂ ਖਿੱਚ ਕੇ ਅੱਗੇ ਵੱਲ ਵਧਾਇਆ ਜਾ ਸਕਦਾ ਹੈ, ਕਿਉਂਕਿ ਇਹ ਬਾਡੀ ਦੀ ਸਤਹ ਤੇ ਚਿਪਕੇ ਜਾਂ ਜੜੇ ਹੋਏ ਨਹੀਂ ਹੁੰਦੇ। ਇਨ੍ਹਾਂ ਸਟਾਪਸ ਤੇ ਲੰਬੀਆਂ ਅਤੇ ਲੋੜੀਂਦੀ ਮਾਤਰਾ ਦੀ ਮੋਟੀ ਤਾਰ ਦੀਆਂ ਸਲਾਈਆਂ ਪਿਛਲੇ ਹਿੱਸੇ ਵਿਚ ਲੱਗੀਆਂ ਹੁੰਦੀਆਂ ਹਨ। ਇਨ੍ਹਾਂ ਸਲਾਈਆਂ ਦੇ ਪਿਛਲੇ ਹਿੱਸੇ ਹਾਰਮੋਨੀਅਮ ਦੇ ਅੰਦਰ ਲੱਗੀ ਹੋਈ ਕਿਸ਼ਤੀ ਦੇ ਛੇਕਾਂ ਤਕ ਜਾਂਦੇ ਹਨ, ਜਿੱਥੇ ਉਨ੍ਹਾਂ ਤੇ ਹਵਾ ਰੋਕਣ ਲਈ ਹਵਾ-ਅਵਰੋਧਕ ਗੁਟਕੇ ਨਾਲ ਲੱਗੇ ਹੁੰਦੇ ਹਨ। ਹਾਰਮੋਨੀਅਮ ਤਦ ਤਕ ਨਹੀਂ ਵਜਾਇਆ ਜਾ ਸਕਦਾ ਜਦ ਤਕ ਇਨ੍ਹਾਂ ਸਟਾਪਸ ਨੂੰ ਬਾਹਰ ਵੱਲ ਨਹੀਂ ਖਿੱਚਿਆ ਜਾਂਦਾ ਕਿਉਂਕਿ ਸਟਾਪਸ ਨੂੰ ਬਾਹਰ ਖਿੱਚਣ ਤੇ ਹੀ ਕਿਸ਼ਤੀ ਤੋਂ ਹਵਾ ਕੰਘੀ ਤਕ ਜਾ ਸਕੇਗੀ। ਇਸੇ ਕਾਰਨ ਹਾਰਮੋਨੀਅਮ ਵਾਦਨ ਸ਼ੁਰੂ ਕਰਦੇ ਸਮੇਂ ਸਭ ਤੋਂ ਪਹਿਲਾਂ ਇਨ੍ਹਾਂ ਸਟਾਪਸ ਨੂੰ ਬਾਹਰ ਵੱਲ ਖਿੱਚਣਾ ਚਾਹੀਦਾ ਹੈ। ਜੇਕਰ ਸਟਾਪਸ ਨੂੰ ਖਿੱਚਣ ਤੋਂ ਬਗੈਰ ਹੀ ਹਾਰਮੋਨੀਅਮ ਦੀ ਧੌਂਕਣੀ ਚਲਾ ਦਿਓਗੇ ਤਾਂ ਕਿਸ਼ਤੀ ਤੋਂ ਹਵਾ ਨਾ ਨਿਕਲ ਸਕਣ ਦੇ ਕਾਰਨ ਕਿਸ਼ਤੀ ਤਾਂ ਫੱਟ ਹੀ ਜਾਵੇਗੀ, ਪੱਖਾ ਅਤੇ ਬੈਲੋ ਵੀ ਖਰਾਬ ਹੋ ਸਕਦਾ ਹੈ। ਇਹੀ ਕਾਰਨ ਹੈ ਕਿ ਇਸ ਬਾਰੇ ਵਿਚ ਧਿਆਨ ਰੱਖਣਾ ਬਹੁਤ ਹੀ ਜ਼ਰੂਰੀ ਹੈ।



## ਹਾਰਮੋਨੀਅਮ ਦੀ ਮੁਰੰਮਤ



ਹਾਰਮੋਨੀਅਮ ਦੀ ਇਕ ਖਾਸੀਅਤ ਹੈ ਕਿ ਇਸ ਨੂੰ ਵਜਾਉਂਦੇ ਸਮੇਂ ਨਾ ਤਾਂ ਮਿਲਾਉਣਾ ਪੈਂਦਾ ਹੈ ਤੇ ਨਾ ਹੀ ਇਸਦੇ ਸਾਲੋ-ਸਾਲ ਖਰਾਬ ਹੋਣ ਦਾ ਡਰ ਹੁੰਦਾ ਹੈ। ਇਸ ਦੀ ਮੁਰੰਮਤ ਕਰਵਾਉਣ ਦੀ ਤਦ ਤਕ ਲੋੜ ਨਹੀਂ ਪੈਂਦੀ ਜਦ ਤਕ ਕਿ ਖ਼ੁਦ ਤੁਸੀਂ ਆਪਣੀ ਲਾਪਰਵਾਹੀ ਨਾਲ ਇਸ ਨੂੰ ਨੁਕਸਾਨ ਨਾ ਪਹੁੰਚਾਓ। ਜਿੱਥੋਂ ਤਕ ਇਸ ਦੀ ਆਮ ਦੇਖਭਾਲ ਦਾ ਪ੍ਰਸ਼ਨ ਹੈ ਇਸ ਨੂੰ ਤੁਸੀਂ ਤਕਰੀਬਨ ਆਪ ਹੀ ਠੀਕ ਕਰ ਸਕਦੇ ਹੋ, ਜਿਵੇਂ—

(ੳ) ਹਾਰਮੋਨੀਅਮ ਲੱਕੜੀ ਦਾ ਬਣਿਆ ਹੋਣ ਕਰਕੇ ਜੇਕਰ ਇਸਦੀਆਂ ਚਾਬੀਆਂ ਤੇ ਲੱਗੀ ਸਨਮਾਇਕਾ ਉਤਰ ਜਾਵੇ ਜਾਂ ਕੱਟ-ਫੱਟ ਜਾਵੇ ਤੇ ਇਸਨੂੰ ਕਵਿੱਕ-ਫਿਕਸ ਜਾਂ ਫੈਵੀਕੋਲ ਨਾਲ ਅਸਾਨੀ ਨਾਲ ਚਿਪਕਾਇਆ ਜਾ ਸਕਦਾ ਹੈ।

(ਅ) ਜੇਕਰ ਲੱਕੜੀ ਵਿਚ ਕੋਈ ਦਰਾੜ ਪੈ ਜਾਵੇ ਜਾਂ ਛੋਟਾ-ਮੋਟਾ ਛੇਕ ਹੋ ਜਾਵੇ ਤਾਂ ਇਸਨੂੰ ਮੋਮ ਨਾਲ ਭਰ ਦਿੱਤਾ ਜਾ ਸਕਦਾ ਹੈ।

(ੲ) ਜੇਕਰ ਚਾਬੀਆਂ ਤੇ ਲੱਗੀ ਹੋਈ ਤਾਰ ਦੀ ਬਣੀ ਹੋਈ ਸਪਰਿੰਗ ਵਿਚੋਂ ਕੋਈ ਢਿਲੀ ਹੋ ਵੀ ਜਾਵੇ ਤਾਂ ਉਸਨੂੰ ਥੋੜਾ ਜਿਹਾ ਘੁਮਾ ਕੇ ਠੀਕ ਕੀਤਾ ਜਾ ਸਕਦਾ ਹੈ।

(ਸ) ਕਈ ਵਾਰ ਹਾਰਮੋਨੀਅਮ ਤੋਂ ਬਿਨਾਂ ਸੁਰ ਦਬਾਏ ਵੀ ਕੋਈ ਸੁਰ ਨਿਕਲਣ ਲੱਗਦਾ ਹੈ ਅਤੇ ਜਦ ਹਾਰਮੋਨੀਅਮ ਵਜਾਉਂਦੇ ਹਾਂ ਤਾਂ ਲੋੜੀਂਦੇ ਸੁਰਾਂ ਦੇ ਨਾਲ-ਨਾਲ ਉਹ ਸੁਰ ਲਗਾਤਾਰ ਫਾਲਤੂ ਰੂਪ ਵਿਚ ਨਿਕਲਦਾ ਰਹਿੰਦਾ ਹੈ। ਇਸ ਨੂੰ ਠੀਕ ਕਰਨ ਲਈ ਸੁੰਦਰੀ ਭਾਵ ਸੁਰ ਦਬਾਉਣ ਤੇ ਦੱਬਣ ਵਾਲੀ ਘੁੰਡੀ ਦੇ ਨੇੜੇ-ਤੇੜੇ ਕੋਈ ਤਿਨਕਾ ਜਾਂ ਬਹੁਤ ਛੋਟਾ ਰੋੜਾ ਆਦਿ ਫਸ ਜਾਂਦਾ ਹੈ, ਇਸ ਦੇ ਫਲਸਰੂਪ ਉਹ ਸੁੰਦਰੀ ਰੀਡ-ਬੋਰਡ ਤੇ ਪੂਰੇ ਦਬਾਅ ਤੋਂ ਜੰਮ ਕੇ ਨਹੀਂ ਬੈਠਦੀ ਅਤੇ ਉੱਥੋਂ ਹਵਾ ਨਿਕਲਦੀ ਰਹਿੰਦੀ ਹੈ, ਨੂੰ ਉਸ ਸੁਰ ਦੀ ਚਾਬੀ ਦਬਾ ਕੇ ਆਸੇ-ਪਾਸੇ ਚੰਗੀ ਤਰ੍ਹਾਂ ਦੇਖੋ ਅਤੇ ਫੂਕ ਮਾਰ ਕੇ ਜਾਂ ਛੋਟੀ-ਮੋਟੀ ਚਿਮਟੀ ਨਾਲ ਉਸ ਰੁਕਾਵਟ ਨੂੰ ਹਟਾ ਦਿਓ।

(ਹ) ਜਿੱਥੋਂ ਤਕ ਬੈਲੋ ਦੇ ਕੱਟ-ਫੱਟ ਜਾਣ ਦਾ ਪ੍ਰਸ਼ਨ ਹੈ, ਉਸ ਦੀ ਉਸੇ ਵੇਲੇ ਮੁਰੰਮਤ ਜ਼ਰੂਰੀ ਹੈ, ਨਹੀਂ ਤਾਂ ਧੌਂਕਣੀ ਚਲਾਉਣ ਤੇ ਵੀ ਹਵਾ ਉਸ ਜਗ੍ਹਾ ਤੋਂ ਨਿਕਲਦੀ ਰਹੇਗੀ ਅਤੇ ਉਹ ਛੋਟਾ ਜਿਹਾ ਛੇਕ ਦੇਖਦਿਆਂ-ਦੇਖਦਿਆਂ ਮਿੰਟਾਂ ਵਿਚ ਵੱਡੇ ਸੁਰਾਖ ਦਾ ਰੂਪ ਲੈ ਕੇ ਬੈਲੋ ਨੂੰ ਪੂਰੀ ਤਰ੍ਹਾਂ ਖਰਾਬ ਕਰ ਦੇਵੇਗਾ। ਇਸ ਲਈ ਚੰਗੇ ਹਾਰਮੋਨੀਅਮ ਦੀ ਮੁਰੰਮਤ ਵਾਲੇ ਕਾਰੀਗਰ ਤੋਂ ਠੀਕ ਕਰਵਾਉਣਾ ਚਾਹੀਦਾ ਹੈ।

(ਕ) ਬਰਸਾਤ ਵਿਚ ਹਾਰਮੋਨੀਅਮ ਨੂੰ ਜ਼ਰੂਰ ਵਜਾਉਣਾ ਚਾਹੀਦਾ ਹੈ। ਹਾਰਮੋਨੀਅਮ ਜੇਕਰ ਨਹੀਂ ਵਜਾਓਗੇ ਤਾਂ ਜੰਗਾਲ ਲੱਗ ਕੇ ਉਸ ਦਾ ਸਤਿਆਨਾਸ ਹੋ ਜਾਵੇਗਾ।

(ਖ) ਬਰਸਾਤ ਸਮੇਂ ਪੱਖੇ ਦੁਆਰਾ ਹਵਾ ਵੀ ਬੜੀ ਸਾਵਧਾਨੀ ਨਾਲ ਭਰਨੀ ਚਾਹੀਦੀ ਹੈ, ਕਿਉਂਕਿ ਥੋੜੀ ਜਿਹੀ ਹਵਾ ਵਧੇਰੇ ਭਰਨ ਨਾਲ ਹੀ ਉਹ ਫੱਟ ਜਾਵੇਗਾ।

(ਗ) ਬਰਸਾਤ ਤੋਂ ਇਲਾਵਾ ਆਮ ਮੌਸਮ ਵਿਚ ਹੀ ਹਾਰਮੋਨੀਅਮ ਨੂੰ ਸਲ੍ਹਾਬੇ ਵਾਲੀ ਥਾਂ ਤੇ ਨਹੀਂ ਰੱਖਣਾ ਚਾਹੀਦਾ ਅਤੇ ਇਸ ਗੱਲ ਦਾ ਖਾਸ ਧਿਆਨ ਰੱਖਣਾ ਚਾਹੀਦਾ ਹੈ ਕਿ ਉਹ ਕਿੱਧਰੇ ਭਿੱਜ ਨਾ ਜਾਵੇ।

ਉਪਰੋਕਤ ਕੁਝ ਗੱਲਾਂ ਦਾ ਧਿਆਨ ਰੱਖ ਕੇ ਤੁਸੀਂ ਆਪਣੇ ਹਾਰਮੋਨੀਅਮ ਨੂੰ ਠੀਕ ਰੱਖ ਸਕੋਗੇ, ਉੱਥੇ ਮੁਰੰਮਤ ਦੇ ਵਾਧੂ ਖਰਚ ਤੋਂ ਵੀ ਬੱਚ ਜਾਓਗੇ।



## ਹਾਰਮੋਨੀਅਮ ਦੀ ਪਾਲਿਸ਼



ਹਾਰਮੋਨੀਅਮ ਵਜਾਉਣ ਵਿਚ ਜਿੰਨੀ ਮੁਹਾਰਤ ਹੋਣੀ ਚਾਹੀਦੀ ਹੈ ਉਸ ਤੋਂ ਜ਼ਿਆਦਾ ਉਸ ਦੀ ਦਿਖ ਹੋਣੀ ਚਾਹੀਦੀ ਹੈ। ਕਿਉਂਕਿ ਹਾਰਮੋਨੀਅਮ ਵਾਦਕ ਜਿੰਨਾ ਜ਼ਿਆਦਾ ਇਸ ਦੀ ਵਰਤੋਂ ਕਰਨਗੇ ਉਨੀ ਹੀ ਜ਼ਿਆਦਾ ਇਸ ਦੀ ਪਾਲਿਸ਼ ਉਤਰਨ ਦਾ ਡਰ ਬਣਿਆ ਰਹਿੰਦਾ ਹੈ।

ਹਾਰਮੋਨੀਅਮ ਤੇ ਅਸੀਂ ਕੋਈ ਰੰਗ ਤਾਂ ਨਹੀਂ ਕਰ ਸਕਦੇ, ਤੇ ਨਾ ਹੀ ਵਾਰਨਿਸ਼ ਕਰਨ ਤੇ ਗੱਲ ਬਣਦੀ ਹੈ। ਇਸਦਾ ਸਭ ਤੋਂ ਚੰਗਾ ਹਲ ਹੈ ਇਸ ਤੇ ਸਮੇਂ-ਸਮੇਂ ਪਾਲਿਸ਼ ਕਰਦੇ ਰਹਿਣਾ। ਪਾਲਿਸ਼ ਵਾਸਤੇ ਤੁਸੀਂ ਇਕ ਬੋਤਲ ਲੱਗਭਗ ਅੱਧਾ ਲੀਟਰ ਸਪਿਰਟ ਲੈ ਕੇ ਉਸ ਵਿਚ 60-70 ਗ੍ਰਾਮ 'ਲਾਖ' ਦਾਨਾ ਪਾ ਕੇ ਰੱਖ ਦਿਓ। ਇਕ-ਦੋ ਦਿਨ ਵਿਚ 'ਲਾਖ' ਸਪਿਰਟ ਵਿਚ ਘੁਲ ਕੇ ਤੇਲ ਜਿਹਾ ਤਰਲ ਬਣ ਜਾਵੇਗਾ। ਬਾਅਦ ਵਿਚ ਕੱਪੜੇ ਦੀ ਇਕ ਪੋਟਲੀ ਜਿਹੀ ਬਣਾ ਕੇ ਅਤੇ ਪੋਟਲੀ ਨੂੰ ਇਸ ਤਰਲ ਵਿਚ ਭਿਓਂ ਕੇ ਹਾਰਮੋਨੀਅਮ ਦੇ ਸਾਰੇ ਪਾਲਿਸ਼ ਵਾਲੇ ਹਿੱਸੇ ਤੇ ਚੋਪੜ ਦਿਓ ਅਤੇ ਫਿਰ ਸਾਫ ਕੱਪੜੇ ਦੀ ਗੱਦੀ ਜਿਹੀ ਬਣਾ ਕੇ ਉਸ ਤੇ ਰਗੜ ਦਿਓ। ਲੱਕੜੀ ਦੇ ਫਰਨੀਚਰ ਤੇ ਪਾਲਿਸ਼ ਕਰਨ ਵਾਂਗ ਹੀ ਇਹ ਵਿਧੀ ਹੈ।



## ਵਾਦਨ ਸਮੇਂ ਬੈਠਕਾਂ ਦੇ ਆਸਣ



ਸੰਗੀਤ ਦੇ ਖੇਤਰ ਵਿਚ ਹਾਰਮੋਨੀਅਮ ਹੀ ਇਕ ਬਹੁ-ਉਪਯੋਗੀ ਸੰਗੀਤ-ਯੰਤਰ ਹੈ ਜਿਹੜਾ ਕਿ ਕਿਸੇ ਵੀ ਨਵੀਂ ਤਰਜ ਅਤੇ ਧੁਨਾਂ ਨੂੰ ਕੱਢਣ, ਗੀਤ ਅਤੇ ਗਾਇਨ ਦਾ ਅਭਿਆਸ ਕਰਦੇ ਸਮੇਂ ਵਜਾਇਆ ਜਾਂਦਾ ਹੈ, ਇਸ ਤੋਂ ਬਿਨਾਂ ਤਕਰੀਬਨ ਗ਼ਜ਼ਲ, ਗੀਤ, ਸਟੇਜ-ਪ੍ਰੋਗਰਾਮ ਅਧੂਰੇ ਰਹਿੰਦੇ ਹਨ। ਇਸ ਨੂੰ ਨਾਜ਼-ਨੱਖਰਿਆਂ ਅਤੇ ਅਦਾਵਾਂ ਨਾਲ ਸਰੋਤਿਆਂ ਦੇ ਮਨ ਜਿੱਤਣ ਵਾਲੇ ਕੱਵਾਲੀ ਗਾਇਕਾਂ ਦੇ ਨਾਲ-ਨਾਲ ਭਾਵੁਕ ਅਤੇ ਬਹੁਤ ਗੰਭੀਰ ਗਾਉਣ ਵਾਲੇ ਵੀ ਇਸਦਾ ਇਸਤੇਮਾਲ ਕਰਦੇ ਹਨ। ਹਾਰਮੋਨੀਅਮ ਜਿੱਥੇ ਆਪਣੇ-ਆਪ ਵਿਚ ਵੀ ਸੰਪੂਰਣ ਸੰਗੀਤ-ਯੰਤਰ ਹੈ ਉੱਥੇ ਹੋਰਾਂ ਸੰਗੀਤ-ਯੰਤਰਾਂ ਨਾਲ ਵੀ ਇਸਨੂੰ ਵਜਾਇਆ ਜਾ ਸਕਦਾ ਹੈ। ਇਸ ਨੂੰ ਵਜਾਉਣ ਲਈ ਖੜ੍ਹੇ ਹੋਣ ਦੇ ਨਾਲ-ਨਾਲ ਇਸ ਨੂੰ ਬੈਠ ਕੇ ਵਜਾਉਣ ਵਿਚ ਜ਼ਿਆਦਾ ਅਸਾਨੀ ਹੁੰਦੀ ਹੈ। ਬੈਠ ਕੇ ਵਜਾਉਣ ਦੇ ਹਰੇਕ ਤਰੀਕੇ ਦੇ ਆਪਣੇ-ਆਪਣੇ ਗੁਣ-ਦੋਸ਼, ਸੀਮਾਵਾਂ ਅਤੇ ਵਿਸ਼ੇਸ਼ਤਾਵਾਂ ਹਨ, ਇਸ ਲਈ ਇਨ੍ਹਾਂ ਨੂੰ ਸਮਝ ਕੇ ਆਪਣੇ ਮੁਤਾਬਿਕ ਬੈਠਕ ਦੀ ਚੋਣ ਵੀ ਓਨੀ ਹੀ ਜ਼ਰੂਰੀ ਹੈ, ਜਿੰਨਾ ਕਿ ਸਹੀ ਸੁਰ ਕੱਢਣਾ। ਅੱਗੇ ਅਸੀਂ ਕੁਝ ਤਰੀਕੇ ਦੇ ਰਹੇ ਹਾਂ ਜਿਨ੍ਹਾਂ ਨੂੰ ਸੰਗੀਤਕਾਰਾਂ ਨੇ ਵੱਖ-ਵੱਖ ਵਿਸ਼ੇਸ਼ ਨਾਂ ਦਿੱਤੇ ਹਨ। ਤੁਸੀਂ ਕਿਹੜਾ ਤਰੀਕਾ ਅਪਣਾਉਂਦੇ ਹੋ ਇਹ ਤੁਹਾਡੇ 'ਤੇ ਨਿਰਭਰ ਕਰਦਾ ਹੈ—

**1. ਕਥਾ ਵਾਚਕਾਂ ਦੀ ਬੈਠਕ ਭਾਵ ਆਲਥੀ-ਪਾਲਥੀ ਮਾਰ ਕੇ ਵਜਾਉਣਾ**—ਹਾਰਮੋਨੀਅਮ ਵਾਦਨ ਸਮੇਂ ਸੁਤੰਤਰ ਰੂਪ ਵਿਚ ਜਾਂ ਅਭਿਆਸ ਵੇਲੇ ਸਭ ਤੋਂ ਚੰਗਾ ਤਰੀਕਾ ਰਹਿੰਦਾ ਹੈ ਕਿਸੇ ਤਖਤ ਜਾਂ ਜ਼ਮੀਨ 'ਤੇ ਬੈਠ ਕੇ ਵਜਾਉਣਾ। ਇਸ ਤਰੀਕੇ ਨਾਲ ਤੁਸੀਂ ਵਾਦਨ ਦੇ ਨਾਲ ਗਾਇਨ ਕਰਦੇ ਸਮੇਂ ਜ਼ਿਆਦਾ ਆਪਣੇ ਹਾਵ-ਭਾਵ ਪ੍ਰਗਟ ਨਹੀਂ ਕਰ ਸਕਦੇ। ਇਸ ਬੈਠਕ ਨੂੰ ਆਮ ਤੌਰ 'ਤੇ ਧਾਰਮਿਕ, ਪਰਿਵਾਰਿਕ, ਖੁਸ਼ੀ ਦੇ ਮੌਕਿਆਂ 'ਤੇ ਸੁਰ-ਸਾਧਨਾ ਦੇ ਨਾਲ ਅਭਿਆਸ ਲਈ ਸਭ ਤੋਂ ਉੱਤਮ ਮੰਨਿਆ ਹੈ। ਇਸ ਆਸਣ ਲਈ ਤੁਸੀਂ ਆਲਥੀ-ਪਾਲਥੀ ਮਾਰ ਕੇ



*ਕਥਾ ਵਾਚਕਾਂ ਦੀ ਬੈਠਕ*

ਜ਼ਮੀਨ 'ਤੇ ਹਾਰਮੋਨੀਅਮ ਨੂੰ ਆਪਣੇ ਸਾਹਮਣੇ ਰੱਖ ਕੇ ਬੈਠ ਜਾਓ। ਇਸ ਆਸਣ ਦਾ ਸਭ ਤੋਂ ਵੱਡਾ ਲਾਭ ਤਾਂ ਇਹ ਹੈ ਕਿ ਤੁਸੀਂ ਕਿਤਾਬ ਵਗੈਰਾ ਕੋਲ ਰੱਖ ਕੇ ਸੁਰ ਲਿਪੀ ਦੇ ਅਨੁਸਾਰ, ਵਾਦਨ ਦਾ ਅਭਿਆਸ ਕਰਦੇ ਸਮੇਂ ਆਪਣੇ ਸੱਜੇ ਪਾਸੇ ਰੱਖ ਕੇ ਉਸ 'ਤੇ ਅਸਾਨੀ ਨਾਲ ਨਜ਼ਰ ਵੀ ਜਮਾਈ ਰੱਖ ਸਕਦੇ ਹੋ। ਇਹ ਬੈਠਕ ਆਦਮੀਆਂ ਦੇ ਨਾਲ-ਨਾਲ ਔਰਤਾਂ ਵੀ ਕਰ ਸਕਦੀਆਂ ਹਨ।

**2. ਪੈਰ ਮੋੜ ਕੇ ਵਜਾਉਣਾ ਭਾਵ ਕੱਵਾਲਾਂ ਦੀ ਬੈਠਕ**—ਆਲਥੀ-ਪਾਲਥੀ ਮਾਰ ਕੇ ਹਾਰਮੋਨੀਅਮ ਵਜਾਉਂਦੇ ਸਮੇਂ ਭਾਵੇਂ ਹਾਰਮੋਨੀਅਮ ਨੂੰ ਸੱਜੇ ਗੋਡੇ ਨਾਲ ਲਗਾ ਕੇ ਰੱਖਿਆ ਜਾਂਦਾ ਹੈ, ਫਿਰ ਵੀ ਹਾਰਮੋਨੀਅਮ ਵਜਾਉਣ ਵਾਲੇ ਤੋਂ ਥੋੜ੍ਹਾ ਦੂਰ ਤਾਂ ਰਹਿੰਦਾ ਹੀ ਹੈ। ਇਸ ਨਾਲ ਤੁਹਾਨੂੰ ਜਿੱਥੇ ਸਰੀਰ ਨੂੰ ਜ਼ਿਆਦਾ ਤੋੜਨਾ-ਮਰੋੜਨਾ ਵੀ ਸੰਭਵ ਨਹੀਂ, ਉੱਥੇ ਇਸ ਨਾਲ ਤੁਹਾਨੂੰ ਬੈਠਣ ਵਿਚ ਵੀ ਅਰਾਮ ਮਿਲਦਾ ਹੈ। ਇਸੇ ਕਰਕੇ ਕੱਵਾਲੀਆਂ ਗਾਉਂਦੇ ਸਮੇਂ ਆਮ ਤੌਰ 'ਤੇ ਦੋਨੋਂ ਗੋਡੇ ਪਿੱਛੇ ਵੱਲ ਮੋੜ ਕੇ ਪੈਰ ਪਿੱਛੇ ਕਰ ਲਏ ਜਾਂਦੇ ਹਨ। ਇਸ ਨਾਲ ਸਰੀਰ ਦਾ ਸਾਰਾ ਭਾਰ ਮੁੜੇ ਹੋਏ ਗੋਡਿਆਂ 'ਤੇ ਰਹਿੰਦਾ ਹੈ। ਇਸ ਬੈਠਕ ਵਿਚ ਆਮ ਤੌਰ 'ਤੇ ਹਾਰਮੋਨੀਅਮ ਦੇ ਇਕ ਸਿਰੇ ਨੂੰ ਖੱਬੇ ਗੋਡੇ 'ਤੇ ਰੱਖ ਲਿਆ ਜਾਂਦਾ ਹੈ। ਇਸ ਹਾਲਤ ਵਿਚ ਹਾਰਮੋਨੀਅਮ ਭਾਵੇਂ ਨੇੜੇ ਰਹਿੰਦਾ ਹੈ, ਪਰੰਤੂ ਥਕਾਵਟ ਜਲਦੀ ਮਹਿਸੂਸ ਹੋਣ ਲੱਗਦੀ ਹੈ।


*ਕੱਵਾਲਾਂ ਦੀ ਬੈਠਕ*

**ਔਰਤਾਂ ਲਈ ਵਿਸ਼ੇਸ਼ ਬੈਠਕਾਂ**—ਭਾਵੇਂ ਔਰਤਾਂ ਆਲਥੀ-ਪਾਲਥੀ ਮਾਰ ਕੇ ਵੀ ਹਾਰਮੋਨੀਅਮ ਵਜਾ ਸਕਦੀਆਂ ਹਨ, ਪਰੰਤੂ ਆਦਮੀਆਂ ਨਾਲੋਂ ਛੋਟੇ ਹਥ ਅਤੇ ਘੱਟ ਲੰਬਾਈ ਦੇ ਕਾਰਨ ਹਾਰਮੋਨੀਅਮ ਅਤੇ ਉਨ੍ਹਾਂ ਦੇ ਵਿਚਕਾਰ ਦਾ ਫਰਕ ਉਨ੍ਹਾਂ ਵਿਚ ਰੁਕਾਵਟ ਬਣ ਸਕਦਾ ਹੈ।





ਇਸ ਲਈ ਕੱਵਾਲਾਂ ਵਾਲੀ ਬੈਠਕ ਵੀ ਉਨ੍ਹਾਂ ਲਈ ਇਕ ਹਦ ਤਕ ਲਾਭਦਾਇਕ ਹੋ ਸਕਦੀ ਹੈ। ਇਹੀ ਕਾਰਨ ਹੈ ਕਿ ਔਰਤਾਂ ਲਈ ਸਭ ਤੋਂ ਚੰਗਾ ਰਹਿੰਦਾ ਹੈ ਸਾਹਮਣੇ ਹਾਰਮੋਨੀਅਮ ਰੱਖ ਕੇ ਪੈਰ ਪਿੱਛੇ ਮੋੜ ਕੇ ਬੈਠਣਾ। ਇਸ ਹਾਲਤ ਵਿਚ ਔਰਤਾਂ ਥੋੜ੍ਹੇ ਤਿਰਛੇ ਪੈਰ ਰੱਖਦੇ ਹੋਏ ਪਿੱਛੇ ਵੱਲ ਮੋੜਦੀਆਂ ਹਨ। ਇਸ ਲਈ ਉਨ੍ਹਾਂ ਦੇ ਸਰੀਰ ਦਾ ਭਾਰ ਸੰਯੁਕਤ ਰੂਪ ਨਾਲ ਚਿੱਤੜਾਂ ਅਤੇ ਮੁੜੇ ਹੋਏ ਪੈਰਾਂ 'ਤੇ ਰਹਿੰਦਾ ਹੈ ਤੇ ਹਾਰਮੋਨੀਅਮ ਨੂੰ ਵੀ ਸਿੱਧਾ ਰੱਖਣ ਦੀ ਬਜਾਏ ਕੁਝ ਤਿਰਛਾ ਰੱਖਿਆ ਜਾਂਦਾ ਹੈ, ਜਿਸ ਨਾਲ ਉਨ੍ਹਾਂ ਦੇ ਸਰੀਰ ਦੇ ਨੇੜੇ ਰਹੇ। ਛੋਟੇ ਬੱਚਿਆਂ ਲਈ ਵੀ ਇਹ ਬੈਠਕ ਸੌਖੀ ਰਹਿੰਦੀ ਹੈ।

ਖਾਸ ਕਰ ਮੁੰਡੇ-ਕੁੜੀਆਂ ਲਈ ਸਭ ਤੋਂ ਸੌਖਾ ਰਹਿੰਦਾ ਹੈ ਖੱਬੇ ਗੋਡੇ ਨੂੰ ਕੱਵਾਲਾਂ ਦੀ ਤਰ੍ਹਾਂ ਪਿਛਲੇ ਪਾਸੇ ਮੋੜ ਕੇ ਪਰੰਤੂ ਖੱਬੇ ਪੰਜੇ ਨੂੰ ਜ਼ਮੀਨ ਤੇ ਟਿਕਾ ਕੇ ਗੋਡੇ ਨੂੰ ਉੱਪਰ ਰੱਖਦੇ ਹੋਏ, ਲੰਬ-ਰੂਪ ਵਿਚ ਪੈਰ ਦੇ ਗੋਡੇ ਤਕ ਦੇ ਹਿੱਸੇ ਨੂੰ ਉੱਚਾ ਰੱਖ ਕੇ ਬੈਠਣਾ। ਇਸ ਹਾਲਤ ਵਿਚ ਹਾਰਮੋਨੀਅਮ ਦੋਨਾਂ ਪੈਰਾਂ ਦੇ ਗੋਡਿਆਂ ਤੋਂ ਇਕਦਮ ਨਾਲ ਜੋੜ ਕੇ ਰੱਖਿਆ ਜਾਂਦਾ ਹੈ, ਇਸ ਲਈ ਹਾਰਮੋਨੀਅਮ ਸਰੀਰ ਦੇ ਇਕਦਮ ਨੇੜੇ ਆ ਜਾਂਦਾ ਹੈ। ਇਸ ਬੈਠਕ ਨਾਲ ਹਾਰਮੋਨੀਅਮ ਦਾ ਕੀ-ਬੋਰਡ ਹੀ ਨਹੀਂ, ਧੌਂਕਣੀ ਅਤੇ ਜ਼ਿਆਦਾਤਰ ਸੰਭਵ ਹਦ ਤਕ ਨੇੜੇ ਹੋਣ ਕਰ ਕੇ ਬੱਚੇ ਤਕ ਆਰਾਮ ਨਾਲ ਵਜਾ ਸਕਦੇ ਹਨ।



**ਪੈਰ ਦੇ ਹਾਰਮੋਨੀਅਮ ਤੇ ਵਾਦਨ**—ਪੈਰ ਨਾਲ ਧੌਂਕਣੀ ਚਲਾ ਕੇ ਹਵਾ-ਭਰਨ ਵਾਲੇ ਹਾਰਮੋਨੀਅਮ ਆਪਣੀ ਵਿਸ਼ੇਸ਼ ਮੇਜ 'ਤੇ ਫਿੱਟ ਰਹਿੰਦੇ ਹਨ ਅਤੇ ਪੈਰਾਂ ਨਾਲ ਇਨ੍ਹਾਂ ਦੀ ਧੌਂਕਣੀ ਚਲਾਈ ਜਾਂਦੀ ਹੈ। ਇਸ ਵਾਸਤੇ ਇਸ ਨੂੰ ਬਿਨਾਂ ਹੱਥੇ ਵਾਲੀ ਕੁਰਸੀ 'ਤੇ ਬੈਠ ਕੇ ਜਾਂ ਫਿਰ ਸਟੂਲ 'ਤੇ ਬੈਠ ਕੇ ਹੀ ਵਜਾਇਆ ਜਾ ਸਕਦਾ ਹੈ। ਹੱਥੇ ਵਾਲੀ ਕੁਰਸੀ ਹੋਣ ਤੇ ਹੱਥਾਂ ਦੇ ਸੰਚਾਲਨ ਤੇ ਰੁਕਾਵਟ ਪੈਂਦੀ ਹੈ ਅਤੇ ਕੁਰਸੀ ਦੀ ਪੁਸਤ ਨਾਲ ਤੁਸੀਂ ਪਿਠ ਟਿਕਾ ਵੀ ਨਹੀਂ ਸਕਦੇ। ਇਸ ਵਾਸਤੇ ਸਭ ਤੋਂ ਚੰਗਾ ਸਟੂਲ 'ਤੇ ਬੈਠ ਕੇ ਵਜਾਉਣਾ ਠੀਕ ਰਹਿੰਦਾ ਹੈ। ਧਿਆਨ ਦੇਣ ਯੋਗ ਇਹ ਹੈ ਕਿ ਸਟੂਲ ਜਾਂ ਕੁਰਸੀ ਦੀ ਉੱਚਾਈ ਇੰਨੀ ਹੋਣੀ ਚਾਹੀਦੀ ਹੈ ਕਿ ਹਾਰਮੋਨੀਅਮ ਦੀਆਂ ਚਾਬੀਆਂ ਤੁਹਾਡੀ ਕੂਹਣੀ ਦੇ ਬਰਾਬਰ ਉੱਚਾਈ 'ਤੇ ਰਹਿਣ, ਜਿਸ ਨਾਲ ਹੱਥ ਚਲਾਉਣ ਵਿਚ ਕੋਈ ਰੁਕਾਵਟ ਨਾ ਪਵੇ। ਹਾਰਮੋਨੀਅਮ ਅਤੇ ਕੁਰਸੀ ਨੂੰ ਇਸ ਤਰ੍ਹਾਂ ਟਿਕਾਇਆ ਜਾਂਦਾ ਹੈ ਕਿ ਪੈਰ ਵੀ ਅਸਾਨੀ ਨਾਲ ਚੱਲਦੇ ਰਹਿਣ ਅਤੇ ਹਾਰਮੋਨੀਅਮ ਅਤੇ ਤੁਹਾਡੇ ਵਿਚਕਾਰ ਜ਼ਿਆਦਾ ਅੰਤਰ ਵੀ ਨਾ ਰਹੇ। ਜ਼ਿਆਦਾ ਨੇੜੇ ਜਾਂ ਦੂਰ ਹਾਰਮੋਨੀਅਮ ਰੱਖਣ ਜਾਂ ਹੱਥੇ ਵਾਲੀ ਕੁਰਸੀ ਦਾ ਇਸਤੇਮਾਲ ਕਰਨ 'ਤੇ ਹੱਥ ਚਲਾਉਣ ਵਿਚ ਮੁਸ਼ਕਲ ਆ ਸਕਦੀ ਹੈ, ਇਸ ਲਈ ਸਹੀ ਟਿਕਾਅ ਜ਼ਰੂਰੀ ਹੈ।

**ਹੱਥ ਦੇ ਹਾਰਮੋਨੀਅਮ ਦਾ ਖੜੇ ਹੋ ਕੇ ਵਾਦਨ**—ਕਈ ਵਾਰ ਸਟੇਜ 'ਤੇ ਸਮੂਹ ਗਾਇਨ ਜਾਂ ਏਕਲ ਜਾਂ ਹੋਰ ਸੰਗੀਤ-ਯੰਤਰ ਨਾਲ ਆਰਕੈਸਟ੍ਰਾ ਵਿਚ ਹਾਰਮੋਨੀਅਮ ਵਜਾਉਂਦੇ ਸਮੇਂ ਹੱਥ

ਨਾਲ ਧੌਂਕਣੀ ਚਲਾਏ ਜਾਣ ਵਾਲੇ ਹਾਰਮੋਨੀਅਮ ਜ਼ਿਆਦਾ ਇਸਤੇਮਾਲ ਕੀਤੇ ਜਾਂਦੇ ਹਨ, ਪਰ ਉਨ੍ਹਾਂ ਨੂੰ ਬੈਠ ਕੇ ਨਹੀਂ ਖੜ੍ਹੇ ਹੋ ਕੇ ਵਜਾਇਆ ਜਾਂਦਾ ਹੈ। ਤੁਸੀਂ ਇਸ ਤਰੀਕੇ ਨੂੰ ਘਰ ਵਿਚ ਵੀ ਗਾਇਨ ਦੇ ਨਾਲ-ਨਾਲ ਹਾਰਮੋਨੀਅਮ ਵਾਦਨ ਲਈ ਵੀ ਇਸਤੇਮਾਲ ਕਰ ਸਕਦੇ ਹੋ। ਇਸ ਤਰੀਕੇ ਨਾਲ ਵਾਦਨ ਦੇ ਨਾਲ-ਨਾਲ ਸਰੀਰ ਦੀ ਚੰਗੀ ਕਸਰਤ ਵੀ ਹੋ ਜਾਂਦੀ ਹੈ ਅਤੇ ਪੈਰਾਂ ਨੂੰ ਥਿਰਕਣ ਵੀ ਦਿੱਤੀ ਜਾ ਸਕਦੀ ਹੈ। ਹਾਰਮੋਨੀਅਮ ਨੂੰ ਖੜ੍ਹੇ ਹੋ ਕੇ ਹੱਥ ਨਾਲ ਵਜਾਉਣ ਲਈ ਸਟੂਲ ਨੂੰ ਇਸ ਤਰ੍ਹਾਂ ਰੱਖਿਆ ਜਾਂਦਾ ਹੈ ਕਿ ਸੁਰ ਕੱਢਣ ਲਈ ਦਬਾਈ ਜਾਣ ਵਾਲੀਆਂ ਚਾਬੀਆਂ ਵਾਦਕ ਦੇ ਲੱਕ ਤੋਂ ਕੁਝ ਹੀ ਉੱਚਾਈ ਤੇ ਰਹਿਣ, ਜਿਸ ਨਾਲ ਹੱਥ ਅਸਾਨੀ ਨਾਲ ਚਲਾਏ ਜਾ ਸਕਣ।

**ਹਰ ਤਰ੍ਹਾਂ ਦੇ ਹਾਰਮੋਨੀਅਮ ਵਜਾਉਣ ਵਿਚ ਮੁਹਾਰਤ**—ਆਮ ਤੌਰ 'ਤੇ ਵਾਦਕ ਜਿਸ ਬੈਠਕ ਵਿਚ ਗਾਇਨ ਕਰਨ ਵਾਲੇ ਨਾਲ ਜਾਂ ਖੁਦ ਗਾਇਨ ਦੇ ਨਾਲ ਹਾਰਮੋਨੀਅਮ ਵਜਾਉਂਦਾ ਹੈ ਉਹ ਉਸ ਬੈਠਕ ਵਿਚ ਚਾਹੇ ਆਲਥੀ-ਪਾਲਥੀ, ਕੱਵਾਲਾਂ ਦੀ ਬੈਠਕ, ਪੈਰ ਦੇ ਹਾਰਮੋਨੀਅਮ ਜਾਂ ਖੜ੍ਹੇ ਹੋ ਕੇ ਹੀ ਲਗਾਤਾਰ ਹਾਰਮੋਨੀਅਮ ਨੂੰ ਵਜਾਉਂਦਾ ਹੋਵੇ, ਜਿਸ ਨਾਲ ਵਾਦਕ ਇਕ ਬੈਠਕ ਵਿਚ ਹੀ ਹਾਰਮੋਨੀਅਮ ਵਜਾਉਣ ਦਾ ਆਦੀ ਹੋ ਜਾਂਦਾ ਹੈ। ਜੇਕਰ ਉਸਨੂੰ ਕਿਸੇ ਦੂਸਰੀ ਬੈਠਕ ਵਿਚ ਹਾਰਮੋਨੀਅਮ ਵਜਾਉਣ ਦੀ ਜ਼ਰੂਰਤ ਪੈ ਜਾਵੇ ਤਾਂ ਉਹ ਉਸ ਨਿਪੁੰਨਤਾ ਨਾਲ ਹਾਰਮੋਨੀਅਮ ਨਹੀਂ ਵਜਾ ਸਕੇਗਾ, ਜਿਸ ਨਾਲ ਉਹ ਜ਼ਿਆਦਾਤਰ ਬੈਠਕਾਂ ਦਾ ਆਦੀ ਹੈ। ਇਸ ਲਈ ਵਾਦਕ ਨੂੰ ਆਪਣੇ ਘਰ ਰਿਆਜ਼ ਵੇਲੇ ਵੱਖ-ਵੱਖ ਬੈਠਕਾਂ ਮੁਤਾਬਿਕ ਰਿਆਜ਼ ਕਰਨਾ ਚਾਹੀਦਾ ਹੈ, ਤਾਂਕਿ ਵਾਦਨ ਵੇਲੇ ਕੋਈ ਮੁਸ਼ਕਲ ਨਾ ਆਵੇ।

## ਸੁਰਾਂ ਦੀ ਵਾਦਨ-ਵਿਧੀ ਅਤੇ ਸਪਤਕਾਂ ਦੇ ਸਥਾਨ

ਸੰਗੀਤ ਦਾ ਤਾਂ ਸੰਪੂਰਣ ਮਹਿਲ ਹੀ ਸੁਰਾਂ ਦੇ ਆਰੋਹ-ਅਵਰੋਹ 'ਤੇ ਅਧਾਰਿਤ ਹੈ। ਨਿਸ਼ਚਿਤ ਕ੍ਰਮ ਵਿਚ ਲੈਅ ਅਤੇ ਤਾਲ ਬੱਧ ਰੂਪ ਨਾਲ ਅਵਾਜ਼ ਦਾ ਉਤਰਾਅ-ਚੜ੍ਹਾਅ ਜਿੱਥੇ ਸਰਸ ਸੰਗੀਤ ਨੂੰ ਜਨਮ ਦਿੰਦਾ ਹੈ, ਉੱਥੇ ਜ਼ਰਾ ਵੀ ਬੇਸੁਰਾ ਉਤਰਾਅ-ਚੜ੍ਹਾਅ ਸੰਪੂਰਣ ਗਾਇਨ-ਵਾਦਨ ਨੂੰ ਦੋਸ਼ਪੂਰਣ ਬਣਾ ਦਿੰਦਾ ਹੈ। ਹਾਰਮੋਨੀਅਮ ਤੇ ਕੇਵਲ ਧੁਨਾਂ ਵਜਾਉਂਦੇ ਸਮੇਂ ਵੀ ਸੁਰਾਂ ਦੇ ਉਤਰਾਅ-ਚੜ੍ਹਾਅ ਦੇ ਅਨੁਰੂਪ ਹਾਰਮੋਨੀਅਮ ਦੇ ਕੀ-ਬੋਰਡ 'ਤੇ ਲੱਗੀਆਂ ਚਾਬੀਆਂ ਨੂੰ ਦਬਾਉਣਾ ਜ਼ਰੂਰੀ ਹੈ, ਵਰਨਾ ਤੁਹਾਡੇ ਹਾਰਮੋਨੀਅਮ 'ਤੇ ਕੋਈ ਸਹੀ ਧੁਨ ਤਾਂ ਨਿਕਲੇਗੀ ਹੀ ਨਹੀਂ ਬਲਕਿ ਉਸਤੋਂ ਨਿਕਲਣ ਵਾਲੀ ਸੁਰ-ਲਹਿਰੀ ਬੇਸੁਰਾ ਰੌਲਾ ਬਣ ਕੇ ਰਹਿ ਜਾਵੇਗੀ। ਇਸ ਲਈ ਗਾਇਨ ਕਰਦੇ ਸਮੇਂ ਹਾਰਮੋਨੀਅਮ ਵਜਾਓ ਜਾਂ ਕੇਵਲ ਹਾਰਮੋਨੀਅਮ ਵਾਦਨ ਦਾ ਅਭਿਆਸ ਕਰੋ, ਕਿਉਂਕਿ ਸੰਗੀਤ-ਯੰਤਰ ਦੀ ਜਾਣਕਾਰੀ ਦੇ ਨਾਲ ਸੰਗੀਤ ਦੇ ਅਧਾਰਭੂਤ ਸਿਧਾਂਤਾਂ ਅਤੇ ਤਕਨੀਕੀ ਸ਼ਬਦ-ਵਿਸ਼ੇਸ਼ ਦਾ ਗਿਆਨ ਵੀ ਜ਼ਰੂਰੀ ਹੈ।

### ਸੁਰ

ਭਾਰਤੀ ਸੰਗੀਤ ਦਾ ਮੂਲ ਅਧਾਰ ਹੈ ਸੁਰ। ਇਸ ਤਰ੍ਹਾਂ ਸੁਰਾਂ ਦੀ ਸੈਟਿੰਗ ਨਾਲ ਹੀ ਬਣਦੀ ਹੈ ਕੋਈ ਧੁੰਨ। ਸੰਗੀਤ ਵਿਚ ਸੁਰ ਦਾ ਮਤਲਬ ਅਵਾਜ਼ ਦੇ ਇਕ ਖਾਸ ਟੁੱਕੜੇ ਦੇ ਰੂਪ ਤੇ ਹੁੰਦਾ ਹੈ।

ਜਿਸਦਾ ਅੰਗ੍ਰੇਜ਼ੀ ਅਨੁਵਾਦ ਸਾਊਂਡ, ਨੋਟ ਜਾਂ ਟੋਨ ਹੈ। ਇੱਥੇ ਵਿਸ਼ੇਸ਼ ਧਿਆਨ ਰੱਖਣ ਦੀ ਗੱਲ ਹੈ ਕਿ ਸੁਰ ਦਾ ਅੰਗ੍ਰੇਜ਼ੀ ਅਨੁਵਾਦ ਟੋਨ ਤਾਂ ਹੈ, ਪਰੰਤੂ ਟਿਊਨ ਨਹੀਂ। ਟਿਊਨ ਦਾ ਅਰਥ ਤਾਂ ਧੁੰਨ ਹੁੰਦਾ ਹੈ ਜਦ ਕਿ ਟੋਨ ਦਾ ਅਨੁਵਾਦ ਸੁਰ ਜਾਂ ਅਵਾਜ਼ ਦਾ ਇਕ ਛੋਟੇ ਤੋਂ ਛੋਟਾ ਵਿਸ਼ੇਸ਼ ਟੁਕੜਾ ਮਾਤਰ ਹੈ।

ਗਾਇਨ ਕੀਤਾ ਜਾਵੇ ਜਾਂ ਕਿਸੇ ਵੀ ਸੰਗੀਤ-ਯੰਤਰ ਦਾ ਵਾਦਨ। ਸੁਰਾਂ ਦੇ ਪੂਰਣ ਗਿਆਨ ਦੇ ਬਿਨਾਂ ਭਾਰਤੀ ਸੰਗੀਤ ਵਿਚ ਮੁਹਾਰਤ ਪ੍ਰਾਪਤੀ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਭਾਰਤੀ ਸੰਗੀਤ ਵਿਚ ਸਤ ਸੁਰ ਮੰਨੇ ਗਏ ਹਨ—ਸ਼ਡਜ, ਰਿਸ਼ਭ, ਗਾਂਧਾਰ, ਮਧਿਅਮ, ਪੰਚਮ, ਧਵੈਤ ਅਤੇ ਨਿਸ਼ਾਦ। ਇਨ੍ਹਾਂ ਸਤ ਸੁਰਾਂ ਨੂੰ ਸੰਖੇਪ ਵਿਚ ਕ੍ਰਮਵਾਰ ਸਾ, ਰੇ, ਗਾ, ਮ, ਪ, ਧ, ਨਿ ਕਿਹਾ ਜਾਂਦਾ ਹੈ। ਇਨ੍ਹਾਂ ਸਤ ਸੁਰਾਂ ਵਿਚ ਸੇ ਸਾ ਅਤੇ ਪ ਤਾਂ ਸਦਾ ਇਕ ਹੀ ਤਰ੍ਹਾਂ ਨਾਲ ਗਾਏ ਅਤੇ ਵਜਾਏ ਜਾਂਦੇ ਹਨ ਪਰੰਤੂ ਬਾਕੀ ਪੰਜ ਸੁਰਾਂ—ਰੇ, ਗਾ, ਮ, ਧ ਅਤੇ ਨਿ—ਦੇ ਦੋ ਰੂਪ ਹੁੰਦੇ ਹਨ—ਸ਼ੁੱਧ ਅਤੇ ਕੋਮਲ। ਉਂਝ ਤਾਂ ਇਨ੍ਹਾਂ ਨੂੰ ਸਤ ਸੁਰ ਕਿਹਾ ਜਾਂਦਾ ਹੈ ਪਰ ਅਸਲ ਵਿਚ ਇਨ੍ਹਾਂ ਦੀ ਕੁਲ ਸੰਖਿਆ ਬਾਰ੍ਹਾਂ—ਸਤ ਸ਼ੁੱਧ ਅਤੇ ਪੰਜ ਵਿਕ੍ਰਤ ਜਾਂ ਕੋਮਲ ਹੁੰਦੀ ਹੈ। ਸ਼ੁੱਧ ਸੁਰ ਨਾਲੋਂ ਘੱਟ ਉੱਚੀ ਅਵਾਜ਼ ਪ੍ਰਦਾਨ ਕਰਨ ਵਾਲੇ ਇਨ੍ਹਾਂ ਕੋਮਲ ਸੁਰਾਂ ਨੂੰ ਭਾਵੇਂ ਵਿਕ੍ਰਤ ਸੁਰ ਕਿਹਾ ਜਾਂਦਾ ਹੈ ਪਰੰਤੂ ਗਾਇਨ ਜਾਂ ਵਾਦਨ ਵਿਚ ਇਹ ਵਿਕ੍ਰਤ ਸੁਰ ਕੋਈ ਵਿਕ੍ਰਤੀ (ਖਰਾਬੀ) ਉਤਪੰਨ ਨਹੀਂ ਕਰਦੇ, ਬਲਕਿ ਧੁੰਨ ਦੀ ਮਧੁਰਤਾ ਨੂੰ ਹੋਰ ਵੀ ਜ਼ਿਆਦਾ ਵਧਾ ਦਿੰਦੇ ਹਨ। ਇਹੀ ਕਾਰਨ ਹੈ ਕਿ ਇਨ੍ਹਾਂ ਵਿਕ੍ਰਤ ਸੁਰਾਂ ਦਾ ਵੀ ਸੰਗੀਤ ਵਿਚ ਉਨਾ ਹੀ ਜ਼ਿਆਦਾ ਪ੍ਰਯੋਗ ਹੁੰਦਾ ਹੈ ਜਿੰਨਾ ਸ਼ੁੱਧ ਸੁਰਾਂ ਦਾ। ਤੁਸੀਂ ਭਾਵੇਂ ਕੋਈ ਵੀ ਸੰਗੀਤ-ਯੰਤਰ ਵਜਾਓ ਤੁਹਾਨੂੰ ਇਨ੍ਹਾਂ ਬਾਰ੍ਹਾਂ ਸੁਰਾਂ ਨੂੰ ਚੰਗੀ ਤਰ੍ਹਾਂ ਕੱਢਣਾ ਸਿੱਖਣਾ ਹੀ ਪਵੇਗਾ।

**ਸ਼ੁੱਧ ਜਾਂ ਤੀਵਰ ਸੁਰ**—ਸੰਗੀਤ ਵਿਚ ਤੀਵਰ ਸ਼ਬਦਾਂ ਨੂੰ ਹੀ ਸ਼ੁੱਧ ਮੰਨਿਆ ਗਿਆ ਹੈ ਅਤੇ ਕੋਮਲ ਸੁਰਾਂ ਨੂੰ ਵਿਕ੍ਰਤ ਪਰੰਤੂ ਮ ਇਸਦਾ ਅਪਵਾਦ ਹੈ। ਮ ਕੋਮਲ ਹੀ ਸ਼ੁੱਧ ਮੰਨਿਆ ਗਿਆ ਹੈ ਜਦਕਿ ਤੀਵਰ ਮ ਦੀ ਗਣਨਾ ਵਿਕ੍ਰਤ ਜਾਂ ਕੋਮਲ ਸੁਰਾਂ ਵਿਚ ਕੀਤੀ ਜਾਂਦੀ ਹੈ। ਭਾਵੇਂ ਉੱਪਰ ਇਨ੍ਹਾਂ ਦੇ ਨਾਂ ਅਤੇ ਕ੍ਰਮ ਦਿੱਤੇ ਜਾ ਚੁੱਕੇ ਹਨ ਪਰੰਤੂ ਹੇਠਾਂ ਇਨ੍ਹਾਂ ਨੂੰ ਚਾਰਟ ਦੇ ਰੂਪ ਵਿਚ ਅਸਾਨੀ ਨਾਲ ਸਮਝਣ ਲਈ ਦੇ ਰਹੇ ਹਾਂ—

| *ਸੁਰ ਦਾ ਨਾਂ* | *ਛੋਟਾ ਨਾਂ* | *ਚਿੰਨ੍ਹ* |
|---|---|---|
| 1. ਸ਼ਡਜ | ਸਾ | ਸ |
| 2. ਰਿਸ਼ਭ | ਰੇ | ਰ |
| 3. ਗਾਂਧਾਰ | ਗਾ | ਗ |
| 4. ਮਧਿਅਮ | ਮ | ਮ |
| 5. ਪੰਚਮ | ਪ | ਪ |
| 6. ਧੈਵਤ | ਧ | ਧ |
| 7. ਨਿਸ਼ਾਦ | ਨਿ | ਨ |

**ਵਿਕ੍ਰਤ ਜਾਂ ਕੋਮਲ ਸ਼ਬਦ**—ਭਾਵੇਂ ਪੰਜਾਂ ਵਿਕ੍ਰਤ ਸੁਰਾਂ ਨੂੰ ਕੋਮਲ ਵੀ ਕਹਿ ਦਿੱਤਾ ਜਾਂਦਾ ਹੈ ਪਰੰਤੂ ਇਨ੍ਹਾਂ ਵਿਚ ਕੇਵਲ ਚਾਰ ਸੁਰ—ਰੇ, ਗਾ, ਧ, ਨਿ—ਤਾਂ ਕੋਮਲ ਹੁੰਦੇ ਹਨ, ਜਦਕਿ ਮ

ਤੀਵਰ। ਦੋ ਸੁਰ ਸਾ ਅਤੇ ਪ ਤਾਂ ਅਚੱਲ ਹੀ ਹਨ, ਇਨ੍ਹਾਂ ਦੇ ਵਿਕ੍ਰਤ ਰੂਪ ਨਹੀਂ ਹੁੰਦੇ। ਕਿਹੜਾ ਸੁਰ ਸ਼ੁੱਧ ਜਾਂ ਤੀਵਰ ਨਹੀਂ ਵਿਕ੍ਰਤ ਜਾਂ ਕੋਮਲ ਹੈ, ਕੋਮਲ ਸੁਰਾਂ ਦੇ ਹੇਠਾਂ ਇਕ ਰੇਖਾ ਖਿੱਚ ਕੇ ਦਰਸਾਇਆ ਜਾਂਦਾ ਹੈ। ਭਾਰਤੀ ਸੰਗੀਤ ਵਿਚ ਸ਼ੁੱਧ ਮ ਨੂੰ ਕੋਮਲ ਮੰਨਿਆ ਗਿਆ ਹੈ ਪਰੰਤੂ ਇਸ ਦੇ ਹੇਠਾਂ ਰੇਖਾ ਨਹੀਂ ਖਿੱਚੀ ਜਾਂਦੀ ਇਸਨੂੰ ਸ਼ੁੱਧ ਸੁਰ ਦੇ ਰੂਪ ਵਿਚ ਹੀ ਲਿਖਿਆ ਜਾਂਦਾ ਹੈ। ਵਿਕ੍ਰਤ ਮ ਤੀਵਰ ਹੁੰਦਾ ਹੈ, ਇਸ ਲਈ ਜਦ ਤੀਵਰ ਮ ਪ੍ਰਦਰਸ਼ਿਤ ਕਰਨਾ ਹੁੰਦਾ ਹੈ ਤਦ ਮ ਦੇ ਉੱਪਰ ਇਕ ਛੋਟੀ ਜਿਹੀ ਸਿੱਧੀ ਖੜੀ ਰੇਖਾ (ਮ̍) ਖਿੱਚ ਕੇ ਉਸਨੂੰ ਦਰਸਾਇਆ ਜਾਂਦਾ ਹੈ, ਇਹ ਪੰਜ ਵਿਕ੍ਰਤ ਸੁਰ ਅਤੇ ਉਨ੍ਹਾਂ ਦੇ ਚਿੰਨ੍ਹ ਇਸ ਤਰ੍ਹਾਂ ਹਨ—

| *ਸੁਰ ਦਾ ਨਾਂ* | *ਚਿੰਨ੍ਹ* |
|---|---|
| ਕੋਮਲ ਰਿਸ਼ਭ | ਰ̲ |
| ਕੋਮਲ ਗਾਂਧਾਰ | ਗ̲ |
| ਤੀਵਰ ਮਧਿਅਮ | ਮ̍ |
| ਕੋਮਲ ਧੈਵਤ | ਧ̲ |
| ਕੋਮਲ ਨਿਸ਼ਾਦ | ਨ̲ |

## ਹਾਰਮੋਨੀਅਮ ਵਿਚ ਸਪਤਕਾਂ ਅਤੇ ਸੁਰਾਂ ਦੀ ਸਥਿਤੀ

ਮੰਦ੍ਰ, ਮੱਧ ਅਤੇ ਤਾਰ ਕੁਲ ਤਿੰਨ ਸਪਤਕ ਹੁੰਦੇ ਹਨ ਅਤੇ ਹਰੇਕ ਸਪਤਕ ਵਿਚ ਬਾਰ੍ਹਾਂ ਸੁਰ— ਸੱਤ ਸ਼ੁੱਧ ਅਤੇ ਪੰਜ ਵਿਕ੍ਰਤ ਸੁਰ ਹੁੰਦੇ ਹਨ। ਇਸੇ ਲਈ ਹਾਰਮੋਨੀਅਮ ਦਾ ਪੜਦਾ (ਕੀ-ਬੋਰਡ) ਤਿੰਨਾਂ ਹਿੱਸਿਆਂ ਵਿਚ ਵੰਡਿਆ ਹੁੰਦਾ ਹੈ ਅਤੇ ਹਰੇਕ ਹਿੱਸੇ ਵਿਚ ਬਾਰ੍ਹਾਂ ਚਾਬੀਆਂ ਹੁੰਦੀਆਂ ਹਨ। ਇਨ੍ਹਾਂ ਬਾਰਾਂ ਚਾਬੀਆਂ ਵਿਚ ਸਤ ਸਫੈਦ ਹੁੰਦੀਆਂ ਹਨ ਅਤੇ ਪੰਜ ਕਾਲੀਆਂ। ਇਨ੍ਹਾਂ ਚਾਬੀਆਂ ਨੂੰ ਪੜਦੇ ਵੀ ਕਹਿੰਦੇ ਹਨ। ਸ਼ੁਧ ਸੁਰਾਂ ਦੇ ਸਤ ਸਫ਼ੈਦ ਪੜਦੇ ਇਕ ਲਾਈਨ ਵਿਚ ਹੁੰਦੇ ਹਨ ਜਦਕਿ ਵਿਕ੍ਰਤ ਸੁਰਾਂ ਦੇ ਕਾਲੇ ਪੜਦੇ ਸਫੈਦ ਪੜਦਿਆਂ ਦੇ ਵਿਚੋ-ਵਿਚ ਉਨ੍ਹਾਂ ਤੋਂ ਕੁਝ ਉੱਚੇ ਉੱਠੇ ਹੋਏ

ਵਾਜੇ ਦੇ ਸੁਰਾਂ ਅਤੇ ਸਪਤਕਾਂ ਦਾ ਨਕਸ਼ਾ

| ਕੋਮਲ | ਕੋਮਲ | ਤੀਵਰ | ਕੋਮਲ | ਕੋਮਲ | ਕੋਮਲ | ਕੋਮਲ | ਤੀਵਰ | ਕੋਮਲ | ਕੋਮਲ | ਕੋਮਲ | ਕੋਮਲ | ਤੀਵਰ | ਕੋਮਲ | ਕੋਮਲ |
|---|---|---|---|---|---|---|---|---|---|---|---|---|---|---|
| ਰੇ | ਗ | ਮ | ਧ | ਨੀ | ਰੇ | ਗ | ਮ | ਧ | ਨੀ | ਰੇ | ਗ | ਮ | ਧ | ਨੀ |
| 2 | 4 | 7 | 8 | 11 | 14 | 16 | 18 | 21 | 23 | 26 | 28 | 31 | 33 | 35 |

| ਸ | ਰੇ | ਗ | ਮ | ਪ | ਧ | ਨੀ | ਸ | ਰੇ | ਗ | ਮ | ਪ | ਧ | ਨੀ | ਸ | ਰੇ | ਗ | ਮ | ਪ | ਧ | ਨੀ | ਸ |
|---|---|---|---|---|---|---|---|---|---|---|---|---|---|---|---|---|---|---|---|---|---|
| 1 | 3 | 5 | 6 | 7 | 10 | 12 | 13 | 15 | 17 | 18 | 20 | 22 | 24 | 25 | 27 | 29 | 30 | 32 | 34 | 36 | 37 |

| | | |
|---|---|---|
| ਸ਼ੁੱਧ | ਸ਼ੁੱਧ | ਸ਼ੁੱਧ |
| **ਮੰਦ੍ਰ ਸਪਤਕ** | **ਮੱਧ ਸਪਤਕ** | **ਤਾਰ ਸਪਤਕ** |

ਹੁੰਦੇ ਹਨ। ਇਸ ਤਰ੍ਹਾਂ ਹਾਰਮੋਨੀਅਮ ਦੇ ਪਹਿਲੇ ਸਫੇਦ ਪੜਦੇ ਤੋਂ ਲੈ ਕੇ ਬਾਰ੍ਹਵੇਂ ਪੜਦੇ ਤਕ ਮੰਦ੍ਰ ਸਪਤਕ ਦੇ ਬਾਰ੍ਹਾਂ—1 ਸ, 3 ਰੇ, 5 ਗ, 6 ਮ, 8 ਪ, 10 ਧਾ, 12 ਨੀ ਸਾਰੇ ਸ਼ੁੱਧ ਅਤੇ 2, 4, 9 ਅਤੇ 11 ਤੇ ਕ੍ਰਮਵਾਰ ਕੋਮਲ ਰੁ, ਗੁ, ਧੁ, ਨੁ ਅਤੇ ਨੰਬਰ 7 ਤੇ ਮ ਤੀਵਰ (ਮ) ਹੁੰਦੇ ਹਨ। ਇਸੇ ਤਰ੍ਹਾਂ ਤੇਰ੍ਹਵੇਂ ਤੋਂ ਚੌਵੀਵੇਂ ਪੜਦੇ ਤਕ ਮੱਧ ਸਪਤਕ ਦੇ ਅਤੇ ਪੱਚੀਵੇਂ ਤੋਂ ਛੱਤੀਵੇਂ ਪੜਦੇ ਤਕ ਤਾਰ ਸਪਤਕ ਦੇ ਸਾਰੇ ਸੁਰ ਉਪਰੋਕਤ ਕ੍ਰਮ ਵਿਚ ਹੀ ਹੁੰਦੇ ਹਨ। ਅੱਗੇ ਦਿਤੇ ਚਿੱਤਰ ਵਿਚ ਦੇਖ ਕੇ ਤੁਸੀਂ ਚੰਗੀ ਤਰ੍ਹਾਂ ਮੰਨ ਵਿਚ ਬਿਠਾ ਲਓ। ਹਾਰਮੋਨੀਅਮ ਵਜਾਉਣਾ ਇਨ੍ਹਾਂ ਦੀ ਜਾਣਕਾਰੀ ਤੋਂ ਬਿਨਾਂ ਸੰਭਵ ਨਹੀਂ ਹੋ ਸਕੇਗਾ।

**ਸਪਤਕ**—ਸਪਤਕ ਦਾ ਵਾਸਤਵਿਕ ਮਤਲਬ ਸਤ ਦੇ ਸਮੂਹ ਤੋਂ ਹੈ। ਪਰ ਜਦ ਅਸੀਂ ਸੰਗੀਤ ਦੇ ਮਾਮਲੇ ਵਿਚ ਸਪਤਕ ਸ਼ਬਦ ਦਾ ਪ੍ਰਯੋਗ ਕਰਦੇ ਹਾਂ ਤਦ ਸਾਡਾ ਮਤਲਬ ਹੁੰਦਾ ਹੈ—ਸਤ ਸ਼ੁੱਧ ਅਤੇ ਪੰਜ ਵਿਕ੍ਰਤ ਯਾਨੀ ਕੁਲ ਬਾਰ੍ਹਾਂ ਸੁਰਾਂ ਦਾ ਇਕ ਨਿਸ਼ਚਿਤ ਕ੍ਰਮ ਵਿਚ ਸਮੂਹ। ਇਨ੍ਹਾਂ ਬਾਰ੍ਹਾਂ ਸੁਰਾਂ ਦੇ ਇਸ ਸਮੂਹ ਨੂੰ ਸਪਤਕ ਕਹਿਣ ਦੀ ਪਰੰਪਰਾ ਅਤਿ ਪ੍ਰਾਚੀਨ ਕਾਲ ਤੋਂ ਰਹੀ ਹੈ। ਸਪਤਕ ਵਿਚ ਬਾਰ੍ਹਾਂ ਸੁਰਾਂ ਦਾ ਇਹ ਵਿਵਸਥਿਤ ਕ੍ਰਮ ਇਸ ਪ੍ਰਕਾਰ ਹੈ—

ਸਾ ਰੁ ਰੇ ਗੁ ਗਾ ਮ ਮੰ ਪਾ ਧੁ ਧਾ ਨੁ ਨਿ

ਖਾਸ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਇਨ੍ਹਾਂ ਸੁਰਾਂ ਦੀ ਅਵਾਜ਼ ਕ੍ਰਮਵਾਰ ਇਕ ਦੇ ਬਾਅਦ ਇਕ ਕੁਝ ਉੱਚੀ ਹੁੰਦੀ ਚਲੀ ਜਾਂਦੀ ਹੈ। ਇਸ ਤਰ੍ਹਾਂ ਸਾ ਸਭ ਤੋਂ ਮੰਦ ਧੁਨੀ ਦਾ ਚਿੰਨ੍ਹ ਹੈ ਤਾਂ ਨਿ ਸਭ ਤੋਂ ਉੱਚੀ ਅਵਾਜ਼ ਦਾ। ਪਰੰਤੂ ਹਰੇਕ ਗੀਤ ਇਕੋ-ਜਿਹੀ ਅਵਾਜ਼ ਵਿਚ ਨਹੀਂ ਗਾਇਆ ਜਾਂ ਵਜਾਇਆ ਜਾਂਦਾ, ਕੁਝ ਗੀਤ ਆਮ ਤੋਂ ਨੀਵੇਂ ਸੁਰ ਵਿਚ ਹੀ ਚੰਗੇ ਲੱਗਦੇ ਹਨ ਤੇ ਕੁਝ ਉੱਚੀ ਅਵਾਜ਼ ਵਿਚ। ਇਨ੍ਹਾਂ ਸਪਤਕਾਂ ਦੇ ਸਾਰੇ ਸੁਰਾਂ ਨੂੰ ਤਿੰਨਾਂ ਹੀ ਤਰ੍ਹਾਂ ਨਾਲ ਹਾਰਮੋਨੀਅਮ ਤੇ ਵਜਾਉਣ ਲਈ ਵਿਵਸਥਾ ਹੁੰਦੀ ਹੈ। ਸਪਤਕਾਂ ਦੇ ਤਿੰਨ ਵਰਗਾਂ ਵਿਚ ਇਹ ਵੰਡ ਧੁਨੀ ਦੀ ਉੱਚਾਈ ਤੇ ਅਧਾਰਿਤ ਹੈ, ਜੋ ਇਸ ਤਰ੍ਹਾਂ ਹਨ—

**1. ਮੱਧ ਸਪਤਕ**—ਆਮ ਬੋਲਚਾਲ ਵੇਲੇ ਜਿਹੜੀ ਅੱਖਰਾਂ ਦੇ ਉੱਚਾਰਣ ਨਾਲ ਧੁਨੀ ਪੈਦਾ ਹੁੰਦੀ ਹੈ, ਓਨੀ ਹੀ ਉੱਚਾਈ ਤੇ ਅਵਾਜ਼ ਸਥਿਰ ਰੱਖ ਕੇ ਗਾਉਣ ਅਤੇ ਉਸ ਅਵਾਜ਼ ਦੇ ਅਨੁਰੂਪ ਹਾਰਮੋਨੀਅਮ ਵਜਾਉਣ ਨੂੰ ਮੱਧ ਸਪਤਕ ਵਿਚ ਗਾਇਨ-ਵਾਦਨ ਕਿਹਾ ਜਾਂਦਾ ਹੈ। ਮੱਧ ਸਪਤਕ ਵਿਚ ਵੀ ਹੋਰ ਸਪਤਕਾਂ ਵਾਂਗ ਸੁਰਾਂ ਦੇ ਉਤਰਾਅ-ਚੜ੍ਹਾਅ ਵਿਚ ਭਿੰਨਤਾ ਹੁੰਦੀ ਹੈ ਪਰੰਤੂ ਸਭ ਤੋਂ ਹੇਠਾਂ ਸੁਰ ਸ਼ਡਜ (ਸਾ) ਤੇ ਵੀ ਅਵਾਜ਼ ਇੰਨੀ ਨੀਵੀਂ ਨਹੀਂ ਹੁੰਦੀ ਕਿ ਸੁਣਨ ਲਈ ਖਾਸ ਧਿਆਨ ਦੇਣਾ ਪਏ। ਇਸੇ ਤਰ੍ਹਾਂ ਨਿਸ਼ਾਦ (ਨ) ਸੁਰ ਵੀ ਸ਼ਡਜ (ਸ) ਸ ਤੋਂ ਲੱਗਭਗ ਦੋ ਗੁਣਾਂ ਤੀਵਰ ਹੋਣ ਦੇ ਬਾਵਜੂਦ ਇੰਨਾ ਤੀਵਰ ਨਹੀਂ ਹੁੰਦਾ ਕਿ ਉਹ ਕੰਨਾਂ ਤੇ ਰੌਲੇ ਜਿਹਾ ਪ੍ਰਭਾਵ ਪਾਏ। ਸਭ ਤੋਂ ਜ਼ਿਆਦਾ ਗੀਤ ਮੱਧ ਸਪਤਕ ਵਿਚ ਗਾਏ ਜਾਣ ਕਾਰਨ ਹਾਰਮੋਨੀਅਮ ਵਿਚ ਮੱਧ ਸਪਤਕ ਦੇ ਸੁਰਾਂ ਦੇ ਬਟਨ ਜਾਂ ਪੜਦੇ ਕੀ-ਬੋਰਡ ਦੇ ਮਧਵਰਤੀ ਹਿੱਸੇ ਵਿਚ ਹੀ ਲੱਗੇ ਹੁੰਦੇ ਹਨ।

**2. ਮੰਦ੍ਰ ਸਪਤਕ**—ਮੱਧ ਸਪਤਕ ਤੋਂ ਕਾਫੀ ਨੀਵੀਂ ਅਵਾਜ਼ ਵਿਚ ਕੁਝ ਗਾਉਂਦੇ ਜਾਂ ਸੰਗੀਤ-ਯੰਤਰ ਵਜਾਉਂਦੇ ਹਾਂ ਤਾਂ ਉਹ ਮੰਦ੍ਰ ਸਪਤਕ ਵਿਚ ਗਾਇਨ ਜਾਂ ਵਾਦਨ ਕਿਹਾ ਜਾਂਦਾ ਹੈ। ਹਾਰਮੋਨੀਅਮ ਵਿਚ ਇਸ ਸਪਤਕ ਦੇ ਪੜਦੇ ਸਭ ਤੋਂ ਪਹਿਲਾਂ ਅਰਥਾਤ ਵਾਦਨ ਕਰਦੇ ਸਮੇਂ ਤੁਹਾਡੇ ਖੱਬੇ ਹੱਥ ਵੱਲ ਹੁੰਦੇ ਹਨ। ਇਸ ਸਪਤਕ ਵਿਚ ਹਾਰਮੋਨੀਅਮ ਤੋਂ ਨਿਕਲਣ ਵਾਲੇ ਸੁਰਾਂ ਦੀ

ਅਵਾਜ਼ ਨੀਵੀਂ ਹੁੰਦੇ ਹੋਏ ਵੀ ਭਾਰੀ ਅਤੇ ਮੋਟੀ ਹੁੰਦੀ ਹੈ। ਮੰਦ੍ਰ ਸਪਤਕ ਦੇ ਨਿਸ਼ਾਦ (ਨ) ਦੀ ਧ੍ਵਨੀ ਜੇਕਰ ਮੰਦ੍ਰ ਸਪਤਕ ਦੇ ਸ਼ਡਜ (ਸ) ਤੋਂ ਲੱਗਭਗ ਦੋਗੁਣੀ ਉੱਚੀ ਹੁੰਦੀ ਹੈ। ਪਰੰਤੂ ਫਿਰ ਵੀ ਇਹ ਮੱਧ ਸਪਤਕ ਦੇ ਸ਼ਡਜ ਤੋਂ ਕੁਝ ਨੀਵੀਂ ਹੀ ਰਹਿੰਦੀ ਹੈ। ਦਰਦ ਭਰੇ ਗਾਣਿਆਂ ਦੀਆਂ ਧੁਨਾਂ ਆਮ ਤੌਰ 'ਤੇ ਮੰਦ੍ਰ ਸਪਤਕ ਵਿਚ ਹੀ ਵਜਾਈਆਂ ਜਾਂਦੀਆਂ ਹਨ।

3. **ਤਾਰ ਸਪਤਕ**—ਦੌੜਣ-ਭੱਜਣ ਵਾਲੇ ਗੀਤ ਅਤੇ ਉਨ੍ਹਾਂ ਦੀਆਂ ਧੁਨਾਂ ਆਮ ਤੌਰ 'ਤੇ ਦਰਮਿਆਨੇ ਤੋਂ ਦੋ-ਗੁਣਾਂ ਜ਼ੋਰ ਨਾਲ ਵਜਾਈਆਂ ਜਾਂਦੀਆਂ ਹਨ। ਸੰਗੀਤ ਦੀ ਭਾਸ਼ਾ ਵਿਚ ਇਸ ਉੱਚੀ ਅਤੇ ਤਿੱਖੀ ਅਵਾਜ਼ ਨੂੰ 'ਤਾਰ ਸਪਤਕ' ਕਹਿੰਦੇ ਹਨ। ਅਜ ਦੇ ਰੌਲੇ-ਰੱਪੇ ਵਾਲੇ ਫਿਲਮੀ ਸੰਗੀਤ ਦੀਆਂ ਧੁਨਾਂ ਵਜਾਉਂਦੇ ਸਮੇਂ ਆਮ ਤੌਰ 'ਤੇ ਤਾਰ ਸਪਤਕ ਵਿਚ ਹੀ ਵੱਖ-ਵੱਖ ਸੰਗੀਤ-ਯੰਤਰ ਵਜਾਏ ਜਾਂਦੇ ਹਨ। ਹਾਰਮੋਨੀਅਮ ਤੇ ਤਾਰ ਸਪਤਕ ਦੇ ਸੁਰਾਂ ਦੇ ਪੜਦੇ ਮੱਧ ਸਪਤਕ ਤੋਂ ਅੱਗੇ ਸੱਜੇ ਪਾਸੇ ਹੁੰਦੇ ਹਨ। ਮੱਧ ਸਪਤਕ ਦੇ ਨਿਸ਼ਾਦ ਤੋਂ ਵੀ ਕੁਝ ਉੱਚੀ ਹੁੰਦੀ ਹੈ ਤਾਰ ਸਪਤਕ ਦੇ ਸ਼ਡਜ ਦੀ ਧ੍ਵਨੀ।

**ਠਾਟ, ਤਾਲ ਅਤੇ ਰਾਗ**—ਹਰੇਕ ਗੀਤ ਚਾਹੇ ਹਲਕਾ-ਫੁਲਕਾ ਹੋਵੇ ਜਾਂ ਬਹੁਤ ਗੰਭੀਰ ਸ਼ਾਸਤਰੀ ਗਾਇਨ, ਕਿਸੇ ਨਾ ਕਿਸੇ ਤਾਲ ਤੇ ਹੀ ਸੁਰ-ਬਧ ਕੀਤਾ ਜਾਂਦਾ ਹੈ। ਤਾਲ ਰਾਗ ਦੇ ਅਨੁਸਾਰ ਨਿਸ਼ਚਿਤ ਕੀਤਾ ਜਾਂਦਾ ਹੈ ਅਤੇ ਰਾਗ ਠਾਟ ਦੇ ਅਧਾਰ 'ਤੇ। ਪੇਸ਼ੇਵਰ ਵਾਦਕਾਂ ਤਕ ਦਾ ਕੰਮ ਕੇਵਲ ਧੁੰਨ ਅਤੇ ਤਾਲ ਤਕ ਸੀਮਤ ਰਹਿ ਕੇ ਹੀ ਚੱਲ ਜਾਂਦਾ ਹੈ, ਕਿਉਂਕਿ ਸੁਰ-ਲਿਪੀ ਦੇ ਹਿਸਾਬ ਨਾਲ ਹੀ ਵੱਖ-ਵੱਖ ਗੀਤਾਂ ਦੀਆਂ ਧੁਨਾਂ ਵਜਾ ਲੈਂਦੇ ਹਨ। ਕਿਸੇ ਗੀਤ ਜਾਂ ਭਜਨ ਨੂੰ ਖੁਦ ਸੰਗੀਤ-ਬਧ ਕਰਦੇ ਸਮੇਂ ਹੀ ਰਾਗ ਅਤੇ ਠਾਟ ਦੇ ਗਿਆਨ ਦੀ ਲਾਜ਼ਮੀ ਜ਼ਰੂਰਤ ਪੈਂਦੀ ਹੈ। ਆਮ ਤੌਰ 'ਤੇ ਵਾਦਕ ਸੰਗੀਤ ਦੀਆਂ ਪੁਸਤਕਾਂ ਵਿਚ ਦਿੱਤੇ ਗਏ ਸੁਰ-ਲਿਪੀ ਸਹਿਤ ਗੀਤਾਂ ਨੂੰ ਵਜਾ ਕੇ ਹੀ ਆਪਣਾ ਮਨੋਰੰਜਨ ਕਰ ਲੈਂਦੇ ਹਨ।






# ਸਰਗਮਾਂ ਦਾ ਅਭਿਆਸ

ਹਾਰਮੋਨੀਅਮ ਵਾਦਨ ਵਿਚ ਸੰਪੂਰਣ ਕਮਾਲ ਉਂਗਲੀਆਂ ਦੇ ਸਹੀ ਅਤੇ ਸਟੀਕ ਸੰਚਾਲਣ ਦਾ ਹੁੰਦਾ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਇਕ ਹਥ ਨਾਲ ਤਾਂ ਤੁਸੀਂ ਧੌਂਕਣੀ ਚਲਾਉਂਦੇ ਹੋ, ਇਸ ਲਈ ਸੁਰ ਪ੍ਰਦਾਇਕ ਤਾਂ ਕੁੰਜੀਆਂ ਨੂੰ ਦਬਾਉਣ ਲਈ ਤੁਹਾਡਾ ਇਕ ਹੀ ਹੱਥ ਖਾਲੀ ਹੁੰਦਾ ਹੈ। ਹੱਥ ਨਾਲ ਧੌਂਕਣੀ ਚਲਾਏ ਜਾਣ ਵਾਲੇ ਹਾਰਮੋਨੀਅਮਾਂ ਵਿਚ ਖੱਬੇ ਅਰਥਾਤ ਉਲਟੇ ਹੱਥ ਨਾਲ ਤਾਂ ਧੌਂਕਣੀ ਦੇ ਪੱਖੇ ਹਾਰਮੋਨੀਅਮ ਦੇ ਪਿਛਲੇ ਹਿੱਸੇ ਵਿਚ ਜੜੇ ਲੱਕੜੀ ਦੇ ਤਖਤੇ ਨੂੰ ਅੱਗੇ ਪਿੱਛੇ ਕੀਤਾ ਜਾਂਦਾ ਹੈ ਅਤੇ ਸੱਜੇ ਹੱਥ ਦੀ ਪਹਿਲੀ, ਦੂਸਰੀ ਅਤੇ ਤੀਸਰੀ ਉਂਗਲੀਆਂ ਅਤੇ ਅੰਗੂਠੇ ਨਾਲ ਵੱਖ-ਵੱਖ ਸੁਰਾਂ ਦੀਆਂ ਚਾਬੀਆਂ ਦਬਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਸਿਰਫ ਇਕ ਅੰਗੂਠੇ ਅਤੇ ਤਿੰਨ ਉਂਗਲੀਆਂ ਨਾਲ ਵੱਖ-ਵੱਖ ਸੁਰਾਂ ਦੀਆਂ ਚਾਬੀਆਂ ਦਬਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਤੁਸੀਂ ਹਾਰਮੋਨੀਅਮ ਦੇ ਸੱਤਾਂ ਜਾਂ ਜਿੰਨੇ ਆਪਦੇ ਹਾਰਮੋਨੀਅਮ ਵਿਚ ਪੜਦੇ ਹੋਣ ਇਕ ਅੰਗੂਠੇ ਅਤੇ ਤਿੰਨ ਉਂਗਲੀਆਂ ਨਾਲ ਹੀ ਦਬਾਉਂਦੇ ਹੋ। ਜਿੱਥੋਂ ਤਕ ਪੈਰ-ਪੇਟੀ ਦਾ ਸਵਾਲ ਹੈ ਉਸ ਵਿਚ ਧੌਂਕਣੀ ਤਾਂ ਪੈਰਾਂ ਨਾਲ ਚਲਾਈ ਜਾਂਦੀ ਹੈ, ਪਰੰਤੂ ਮੁੱਖ ਸੁਰ ਤਾਂ ਤੁਸੀਂ ਸਿੱਧੇ ਹੱਥ ਦੀ ਉਂਗਲੀਆਂ ਅਤੇ ਅੰਗੂਠੇ ਨਾਲ ਹੀ ਦਬਾਉਂਦੇ ਹੋ, ਖੱਬਾ ਹਥ ਜਿਹੜਾ ਖਾਲੀ ਹੁੰਦਾ ਹੈ, ਉਸ ਨਾਲ ਤਾਂ ਇਕ ਸਪਤਕ ਹੇਠਾਂ ਉਹੀ ਸੁਰ ਸਹਾਇਕ ਰੂਪ ਵਿਚ ਦਬਾਇਆ ਜਾਂਦਾ ਹੈ। ਇਸ ਤਰ੍ਹਾਂ ਤੁਹਾਡੇ ਕੋਲ ਸਾਰੀਆਂ ਚਾਬੀਆਂ ਦਬਾਉਣ ਲਈ ਮਾਤਰ ਇਕ ਸਿੱਧਾ ਹੱਥ ਹੀ ਹੈ।

## ਹਾਰਮੋਨੀਅਮ 'ਤੇ ਉਂਗਲੀਆਂ ਕਿਵੇਂ ਚਲਾਈਏ

ਸੰਗੀਤ ਦੇ ਉਸਤਾਦਾਂ ਨੇ ਹਾਰਮੋਨੀਅਮ 'ਤੇ ਉਂਗਲੀਆਂ ਚਲਾਉਣ ਲਈ ਸਹੀ ਢੰਗ ਅਤੇ ਗਲਤ ਢੰਗਾਂ ਬਾਰੇ ਵੱਖ-ਵੱਖ ਤਰ੍ਹਾਂ ਨਾਲ ਕਿਤਾਬਾਂ ਵਿਚ ਜਾਣਕਾਰੀ ਦਿੱਤੀ ਹੈ। ਇਨ੍ਹਾਂ ਵਿਚੋਂ ਸਭ ਤੋਂ ਪ੍ਰਮੁੱਖ ਨਿਯਮ ਤਾਂ ਇਹ ਹੈ ਕਿ ਕਾਲੇ ਪੜਦਿਆਂ—ਕੋਮਲ ਜਾਂ ਵਿਕ੍ਰਤ ਸੁਰ ਕੱਢਣ ਵਾਲੀਆਂ ਚਾਬੀਆਂ ਤੇ ਕਦੀ ਅੰਗੂਠੇ ਦਾ ਸਪਰਸ਼ ਵੀ ਨਹੀਂ ਕਰਨਾ ਚਾਹੀਦਾ। ਕਾਲੇ ਪੜਦਿਆਂ ਨੂੰ ਸਿਰਫ ਪਹਿਲੀ (ਤਰਜਨੀ), ਦੂਸਰੀ ਜਾਂ ਵਿਚਕਾਰਲੀ (ਮਧਯਮਾ) ਅਤੇ ਤੀਸਰੀ ਅਰਥਾਤ ਛੋਟੀ ਉਂਗਲੀ ਦੇ ਨਾਲ ਦੀ (ਅਨਾਮਿਕਾ) ਉਂਗਲੀਆਂ ਨਾਲ ਹੀ ਦਬਾਇਆ ਜਾਂਦਾ ਹੈ ਕਿਉਂਕਿ ਇਨ੍ਹਾਂ ਤੇ ਅੰਗੂਠਾ ਰੱਖ ਦੇਣ ਨਾਲ ਅੱਗੇ ਹੱਥ ਚਲਾਉਣ ਵਿਚ ਰੁਕਾਵਟ ਆਉਂਦੀ ਹੈ। ਦੂਸਰੀ ਮਨਾਹੀ ਇਹ ਹੈ ਕਿ ਉਂਗਲੀਆਂ ਨੂੰ ਟੇਢੀਆਂ ਨਾ ਚਲਾਓ। ਹਰੇਕ ਸੁਰ ਨੂੰ ਉਸ ਉਂਗਲ ਜਾਂ ਅੰਗੂਠੇ ਨਾਲ ਦਬਾਓ ਜਿਹੜਾ ਉਸਦੇ ਲਈ ਨਿਯਤ ਹੈ। ਇਸੇ ਤਰ੍ਹਾਂ ਕਿਸੇ ਵੀ ਉਂਗਲੀ ਜਾਂ ਅੰਗੂਠੇ ਨੂੰ ਸੁਰ 'ਤੇ ਰੱਖੀ ਹੋਈ ਉਂਗਲੀ ਦੇ ਉੱਪਰ ਹੋ ਕੇ ਅੱਗੇ ਜਾਂ ਪਿੱਛੇ ਨਾ ਲਿਜਾਓ ਉਨ੍ਹਾਂ ਨੂੰ ਜੋ ਦਬਾ ਰਹੀ

ਉਂਗਲੀ ਦੇ ਹੇਠੋਂ ਹੀ ਅੱਗੇ-ਪਿੱਛੇ ਲਿਆਓ ਅਤੇ ਲਿਜਾਓ। ਉਂਗਲੀਆਂ ਚਲਾਉਣ ਲਈ ਤੁਸੀਂ ਅਭਿਆਸ ਸਮੇਂ ਭਾਵੇਂ ਧੌਂਕਣੀ ਦਾ ਕੁਝ ਸਮੇਂ ਲਈ ਇਸਤੇਮਾਲ ਨਾ ਕਰੋ। ਇਸ ਅਭਿਆਸ ਨੂੰ ਮੱਧ ਸਪਤਕ ਦੇ ਸੁਰਾਂ 'ਤੇ ਕਰਨਾ ਜ਼ਿਆਦਾ ਸੌਖਾ ਰਹੇਗਾ ਕਿਉਂਕਿ ਇਹ ਕੀ-ਬੋਰਡ ਦੇ ਮਧਵਰਤੀ ਹਿੱਸੇ ਵਿਚ ਤਾਂ ਹੁੰਦਾ ਹੀ ਹੈ, ਸਭ ਤੋਂ ਜ਼ਿਆਦਾ ਤਰਜ਼ਾਂ ਵੀ ਮੱਧ ਸਪਤਕ ਤੇ ਹੀ ਵਜਾਈਆਂ ਜਾਂਦੀਆਂ ਹਨ। ਮੱਧ ਸਪਤਕ ਦੇ ਸੁਰਾਂ ਤੇ ਉਂਗਲੀਆਂ ਚਲਾਉਂਦੇ ਸਮੇਂ ਤੁਸੀਂ ਪੜਦਾ ਨੰਬਰ 13 ਨੂੰ ਪੜਦਾ ਨੰਬਰ ਇਕ ਮੰਨ ਕੇ ਉਂਗਲੀਆਂ ਚਲਾਉਗੇ ਕਿਉਂਕਿ ਇਹ ਪੜਦਾ ਮੱਧ ਸਪਤਕ ਦਾ ਪਹਿਲਾ ਸੁਰ (ਸ) ਕੱਢਦਾ ਹੈ। ਜਦੋਂ ਤੁਸੀਂ ਮੰਦ੍ਰ ਸਪਤਕ ਵਜਾਓਗੇ ਤਦ ਸ ਦੀ ਧੁਨੀ ਪੜਦਾ ਨੰਬਰ ਇਕ ਨੂੰ ਦਬਾਉਣ ਨਾਲ ਨਿਕਲੇਗੀ ਅਤੇ ਤਾਰ ਸਪਤਕ ਵਿਚ ਵਾਦਨ ਕਰਦੇ ਸਮੇਂ ਪੜਦਾ ਨੰਬਰ 25 ਨੂੰ ਦਬਾਉਣ 'ਤੇ।

## ਉਂਗਲੀਆਂ ਅਤੇ ਸੁਰਾਂ ਦੀ ਤਾਲਮੇਲ



ਸਪਤਕ ਦੇ ਪਹਿਲੇ ਸੁਰ ਅਰਥਾਤ ਸ ਦੀ ਧੁਨੀ ਦੇਣ ਵਾਲੇ ਸਫੈਦ ਪੜਦੇ ਤੇ ਜਿਸਨੂੰ ਅਸੀਂ ਪਹਿਲਾ ਪੜਦਾ ਮੰਨ ਰਹੇ ਹਾਂ, ਅੰਗੂਠਾ ਰੱਖਿਆ ਜਾਂਦਾ ਹੈ। ਰ ਦੀ ਧੁਨੀ ਦੇਣ ਵਾਲੇ ਸਫੈਦ ਪੜਦੇ ਨੂੰ ਅੰਗੂਠੇ ਦੀ ਨਾਲ ਵਾਲੀ ਤਰਜਨੀ, ਗ ਸੁਰ-ਉਤਪਾਦਕ ਤੀਸਰੇ ਸਫੇਦ ਪੜਦੇ ਦੀ ਵਿਚਲੀ ਉਂਗਲੀ ਮਧਿਅਮ ਅਤੇ ਸ ਸੁਰ-ਉਤਪਾਦਕ ਚੌਥੇ ਪੜਦੇ ਨੂੰ ਛੋਟੀ ਉਂਗਲੀ ਦੀ ਨਾਲ ਵਾਲੀ ਅਨਾਮਿਕਾ ਨਾਲ ਦਬਾਇਆ ਜਾਂਦਾ ਹੈ। ਛੋਟੀ ਉਂਗਲੀ ਦੇ ਉਪਯੋਗ ਦੀ ਮਨਾਹੀ ਹੈ, ਇਸ ਲਈ ਪੰਜਵੇਂ ਸੁਰ ਧ ਨੂੰ ਫਿਰ ਅੰਗੂਠੇ ਨਾਲ ਦਬਾਇਆ ਜਾਏਗਾ। ਅੰਗੂਠੇ ਨੂੰ ਉਂਗਲੀਆਂ ਦੇ ਹੇਠੋਂ ਲਿਆਇਆ ਜਾਵੇਗਾ ਅਤੇ ਧ ਤੇ ਅੰਗੂਠਾ ਰੱਖਦੇ ਹੀ ਸਾਰੀਆਂ ਉਂਗਲੀਆਂ ਅੱਗੇ ਲਿਆਈਆਂ ਜਾਣਗੀਆਂ। ਇਸਦੇ ਬਾਅਦ ਧ ਅਤੇ ਨਿ ਦੇ ਸੁਰ-ਉਤਪਾਦਕ ਛੇਵੇਂ ਅਤੇ ਸੱਤਵੇਂ ਪੜਦੇ ਨੂੰ ਨੰਬਰਵਾਰ ਤਰਜਨੀ ਅਤੇ ਮਾਧਿਅਮਾ ਨਾਲ ਦਬਾਇਆ ਜਾਵੇਗਾ। ਜਿੱਥੋਂ ਤਕ ਅੱਠਵੇਂ ਸੁਰ ਤੀਵਰ ਦੇ ਸ (ਸੰ) ਦਾ ਪ੍ਰਸ਼ਨ ਹੈ ਉਹ ਕੋਈ ਸੁਤੰਤਰ ਸੁਰ ਨਹੀਂ ਅਗਲੇ ਸਪਤਕ ਦਾ ਪਹਿਲਾ ਸੁਰ (ਸ) ਹੀ ਹੈ, ਇਸ ਲਈ ਅੰਗੂਠੇ ਨਾਲ ਦਬਾਇਆ ਜਾਵੇਗਾ। ਸਪਤਕ ਭਾਵੇਂ ਕੋਈ ਵੀ ਹੋਵੇ—ਮਧ, ਮੰਦ੍ਰ ਜਾਂ ਤੀਵਰ-ਕ੍ਰਮ ਹੀ ਰਹੇਗਾ।

ਉੱਪਰ ਪੜਦਿਆਂ 'ਤੇ ਉਂਗਲੀਆਂ ਚਲਾਉਣ ਦਾ ਜਿਹੜਾ ਕ੍ਰਮ ਦਿੱਤਾ ਹੈ ਉਹ ਸਿਰਫ ਸ਼ੁੱਧ ਸੁਰਾਂ ਲਈ ਹੈ। ਇਹੀ ਕਾਰਨ ਹੈ ਕਿ ਅਸੀਂ ਪਹਿਲਾ, ਦੂਸਰਾ ਅਤੇ ਤੀਸਰਾ ਪੜਦਾ ਕਿਹਾ ਹੈ ਪੜਦਾ ਨੰਬਰ ਇਕ, ਦੋ ਜਾਂ ਤਿੰਨ ਨਹੀਂ। ਜੇਕਰ ਤੁਸੀਂ ਆਪਣੇ ਹਾਰਮੋਨੀਅਮ ਦੇ ਬੋਰਡ ਤੇ ਸੁਰਾਂ ਦੇ ਪੜਦਿਆਂ ਦੇ ਉੱਪਰ ਨੰਬਰ ਲਿਖ ਕੇ ਪਰਚੀਆਂ ਚਿਪਕਾਈਆਂ ਹੋਈਆਂ ਹਨ ਤਾਂ ਤੁਸੀਂ ਦੇਖੋਗੇ ਕਿ ਮੰਦ੍ਰ ਸਪਤਕ ਵਿਚ ਵੀ ਪਹਿਲੇ ਸਫੈਦ ਪੜਦੇ ਦਾ ਨੰਬਰ ਤਾਂ ਇਕ ਹੈ, ਪਰੰਤੂ ਦੂਸਰੇ ਸਫੇਦ ਪੜਦੇ ਦਾ ਨੰਬਰ ਤਿੰਨ ਹੈ। ਕਾਰਨ ਇਹ ਹੈ ਕਿ ਦੋ ਨੰਬਰ ਤਾਂ ਤੁਸੀਂ ਇਨ੍ਹਾਂ ਦੋ ਪੜਦਿਆਂ ਦੇ ਵਿਚ ਲੱਗੇ ਕੋਮਲ ਰੇ (ਰੁ) ਦੀ ਧੁਨੀ-ਉਤਪਾਦਕ ਕਾਲੇ ਪੜਦੇ ਨੂੰ ਦਿੱਤਾ ਹੈ। ਜਿੱਥੋਂ ਤਕ ਕੋਮਲ ਸੁਰ-

ਪ੍ਰਦਾਇਕ ਕਾਲੇ ਪੜਦੇ ਦਾ ਪ੍ਰਸ਼ਨ ਹੈ, ਹਰੇਕ ਸੂਰ ਦੇ ਪੜਦੇ ਨੂੰ ਉਸੇ ਉਂਗਲੀ ਨਾਲ ਦਬਾਇਆ ਜਾਂਦਾ ਹੈ ਜਿਸ ਨਾਲ ਉਸਦੇ ਸ਼ੁੱਧ ਸੂਰ-ਉਤਪਾਦਕ ਸਫੈਦ ਪੜਦੇ ਨੂੰ ਦਬਾਉਂਦੇ ਹਨ। ਇਸ ਤਰ੍ਹਾਂ ਕੋਮਲ ਰ ਅਤੇ ਗ ਦੇ ਪੜਦੇ ਤਾਂ ਕ੍ਰਮਵਾਰ ਪਹਿਲੀ ਅਤੇ ਦੂਸਰੀ ਉਂਗਲੀ ਨਾਲ ਦਬਾਏ ਜਾਣਗੇ ਅਤੇ ਤੀਵਰ ਮ (ਮੰ) ਦਾ ਪੜਦਾ ਤੀਸਰੀ ਉਂਗਲੀ ਨਾਲ। ਕੋਮਲ ਧ ਅਤੇ ਨ ਦੇ ਕਾਲੇ ਪੜਦੇ ਵੀ ਕ੍ਰਮਵਾਰ ਪਹਿਲੀ ਅਤੇ ਦੂਸਰੀ ਉਂਗਲੀ ਨਾਲ ਦਬਾਏ ਜਾਣਗੇ। ਜਿੱਥੋਂ ਤਕ ਕਾਲੇ ਪੜਦਿਆਂ ਤੇ ਅੰਗੂਠੇ ਦੀ ਮਨਾਹੀ ਹੈ, ਇਹ ਕੋਈ ਰੁਕਾਵਟ ਉਤਪੰਨ ਨਹੀਂ ਕਰਦਾ ਕਿਉਂਕਿ ਅੰਗੂਠੇ ਦਾ ਪ੍ਰਯੋਗ ਸ ਅਤੇ ਪ ਸੂਰਾਂ ਦੇ ਪੜਦੇ ਦਬਾਉਣ ਲਈ ਕੀਤਾ ਜਾਂਦਾ ਹੈ ਅਤੇ ਇਨ੍ਹਾਂ ਸੂਰਾਂ ਦੇ ਵਿਕ੍ਰਤ ਰੂਪ ਹੁੰਦੇ ਹੀ ਨਹੀਂ, ਇਸ ਲਈ ਇਨ੍ਹਾਂ ਦੇ ਕਾਲੇ ਪੜਦਿਆਂ ਦਾ ਪ੍ਰਸ਼ਨ ਹੀ ਉਤਪੰਨ ਨਹੀਂ ਹੁੰਦਾ।

## ਪੜਦੇ ਨੰਬਰ ਸਹਿਤ ਸੂਰਾਂ ਅਤੇ ਉਂਗਲੀਆਂ ਦਾ ਚਾਰਟ

ਹੇਠਾਂ ਅਸੀਂ ਵੱਖ-ਵੱਖ ਸ਼ੁੱਧ ਅਤੇ ਵਿਕ੍ਰਤ ਸੂਰਾਂ ਨੂੰ ਤਿੰਨਾਂ ਹੀ ਸਪਤਕਾਂ ਵਿਚ ਕ੍ਰਮ ਤੋਂ ਚਾਬੀ ਜਾਂ ਪੜਦਾ ਨੰਬਰ ਸਹਿਤ ਦੇ ਕੇ ਪ੍ਰਯੋਗ ਕੀਤੀਆਂ ਜਾਣ ਵਾਲੀਆਂ ਉਂਗਲੀਆਂ ਦਾ ਚਾਰਟ ਦੇ ਰਹੇ ਹਾਂ—

| ਸੂਰ ਤੇ ਉਸਦਾ ਚਿੰਨ੍ਹ<br>Swara and its Sign | | ਪੜਦਿਆਂ ਦੇ ਨੰਬਰ<br>Key Numbers | | | ਇਸਤੇਮਾਲ ਉਂਗਲੀ<br>Name of Finger |
|---|---|---|---|---|---|
| | | ਮੰਦ੍ਰ | ਮੱਧ | ਤਾਰ | |
| ਸ਼ਡਜ | ਸ | 1 | 13 | 25 | ਅੰਗੂਠਾ |
| ਰਿਸ਼ਭ ਕੋਮਲ | ਰੁ | 2 | 14 | 26 | ਤਰਜਨੀ |
| ਰਿਸ਼ਭ ਸ਼ੁੱਧ | ਰੇ | 3 | 15 | 27 | ਤਰਜਨੀ |
| ਗੰਧਾਰ ਕੋਮਲ | ਗੁ | 4 | 16 | 28 | ਮਧਿਅਮਾ |
| ਗੰਧਾਰ ਸ਼ੁੱਧ | ਗ | 5 | 17 | 29 | ਮਧਿਅਮਾ |
| ਮਧਿਅਮ ਸ਼ੁੱਧ | ਮ | 6 | 18 | 30 | ਅਨਾਮਿਕਾ |
| ਤੀਵਰ ਮਧਿਅਮ | ਮੰ | 7 | 19 | 31 | ਅਨਾਮਿਕਾ |
| ਪੰਚਮ | ਪ | 8 | 20 | 32 | ਅੰਗੂਠਾ |
| ਧੈਵਤ ਕੋਮਲ | ਧੁ | 9 | 21 | 33 | ਤਰਜਨੀ |
| ਧੈਵਤ ਸ਼ੁੱਧ | ਧ | 10 | 22 | 34 | ਤਰਜਨੀ |
| ਨਿਸ਼ਾਦ ਕੋਮਲ | ਨੁ | 11 | 23 | 35 | ਮਧਿਅਮਾ |
| ਨਿਸ਼ਾਦ ਸ਼ੁੱਧ | ਨ | 12 | 24 | 36 | ਮਧਿਅਮਾ |
| ਸ਼ਡਜ ਤਾਰ ਵਿਚ | ਸਂ | 13 | 25 | 37 | ਅੰਗੂਠਾ |

ਸ ਅਤੇ ਪ ਕੋਮਲ ਜਾਂ ਵਿਕ੍ਰਤ ਨਹੀਂ ਹੁੰਦੇ, ਇਨ੍ਹਾਂ ਦੇ ਸ਼ੁੱਧ ਰੂਪ ਦਾ ਹੀ ਪ੍ਰਯੋਗ ਕੀਤਾ ਜਾਂਦਾ ਹੈ। ਇਹੀ ਕਾਰਨ ਹੈ ਕਿ ਇਨ੍ਹਾਂ ਨੂੰ ਅਚਲ ਸੂਰ ਵੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਚਾਰਟ ਦਾ ਅੰਤਿਮ ਸੂਰ ਤਾਰ ਵਿਚ ਸ਼ਡਜ ਵੀ ਕੋਈ ਸੁਤੰਤਰ ਸੂਰ ਨਹੀਂ ਹੈ। ਮੰਦ੍ਰ, ਸਪਤਕ ਵਜਾਉਂਦੇ ਸਮੇਂ ਮੱਧ ਦਾ ਅਤੇ ਮੱਧ ਵਜਾਉਂਦੇ ਸਮੇਂ ਤਾਰ ਦਾ ਪਹਿਲਾ ਸੂਰ ਹੀ ਹੈ। ਕਿਉਂਕਿ ਤਾਰ ਸਪਤਕ ਆਖਰੀ ਸਪਤਕ ਹੈ, ਇਸ ਲਈ ਉਸ ਦੇ ਅੱਗੇ ਕੋਈ ਸਪਤਕ ਨਹੀਂ ਹੁੰਦੀ। ਇਹੀ ਕਾਰਨ ਹੈ ਕਿ ਤਿੰਨ ਸਪਤਕ ਦੇ ਹਾਰਮੋਨੀਅਮ ਵਿਚ 36 ਦੀ ਜਗ੍ਹਾ ਤੇ 37 ਪੜਦੇ ਹੁੰਦੇ ਹਨ ਅਤੇ ਇਸ ਅੰਤਿਮ 37ਵੇਂ

ਪੜਦੇ ਦਾ ਪ੍ਰਯੋਗ ਤਾਰ ਸਪਤਕ ਵਿਚ ਤਰਜਾਂ ਵਜਾਉਂਦੇ ਸਮੇਂ ਤੀਵਰ ਸੁਰ ਵਿਚ ਸ (ਸਂ) ਵਜਾਉਣ ਲਈ ਕੀਤਾ ਜਾਂਦਾ ਹੈ।

## ਪੈਰ ਦੇ ਹਾਰਮੋਨੀਅਮ 'ਤੇ ਉਂਗਲੀਆਂ ਦਾ ਸੰਚਾਲਨ

ਪੈਰਾਂ ਦੇ ਹਾਰਮੋਨੀਅਮ ਦੀ ਧੌਂਕਣੀ ਦਾ ਸੰਚਾਲਨ ਪੈਰਾਂ ਨਾਲ ਕੀਤਾ ਜਾਂਦਾ ਹੈ ਅਤੇ ਇਸਦੇ ਕੀ-ਬੋਰਡ ਦੇ ਪੜਦਿਆਂ ਨੂੰ ਦੋਨਾਂ ਹੱਥਾਂ ਨਾਲ ਦਬਾਇਆ ਜਾਂਦਾ ਹੈ। ਹਾਰਮੋਨੀਅਮ ਨੂੰ ਦੋਨਾਂ ਹੱਥਾਂ ਨਾਲ ਵਜਾਉਂਦੇ ਸਮੇਂ ਇਹ ਧਿਆਨ ਰੱਖੋ ਕਿ ਸੱਜੇ ਹਥ ਦੀ ਉਂਗਲੀ ਜਿਸ ਸੁਰ ਨੂੰ ਦਬਾ ਰਹੀ ਹੋਵੇ, ਖੱਬੇ ਹਥ ਦੀ ਉਂਗਲੀ ਵੀ ਉਸ ਤੋਂ ਇਕ ਸਪਤਕ ਪਹਿਲੇ ਵਿਚ ਉਸੇ ਸੁਰ ਨੂੰ ਦਬਾਏ। ਅੱਗੇ ਦਿੱਤੇ ਚਾਰਟ ਵਿਚ ਪੈਰ ਦੇ ਵਾਜੇ ਦੇ ਕਿੰਨ੍ਹਾਂ-ਕਿੰਨ੍ਹਾਂ ਸੁਰਾਂ ਤੇ ਦੋਨਾਂ ਹੱਥਾਂ ਦੀਆਂ ਕਿਹੜੀਆਂ-ਕਿਹੜੀਆਂ ਉਂਗਲੀਆਂ ਰਹਿਣੀਆਂ ਚਾਹੀਦੀਆਂ ਹਨ, ਤੁਸੀਂ ਸਮਝ ਸਕਦੇ ਹੋ—

ਪੈਰ ਦੇ ਹਾਰਮੋਨੀਅਮ 'ਤੇ ਉਂਗਲੀਆਂ ਚਲਾਉਣ ਦਾ ਚਾਰਟ

| ਸੁਰ | ਸੱਜੇ ਹਥ ਦੀਆਂ ਉਂਗਲੀਆਂ | ਖੱਬੇ ਹਥ ਦੀਆਂ ਉਂਗਲੀਆਂ |
|---|---|---|
| ਸਾ | ਅੰਗੂਠਾ | ਤੀਸਰੀ ਉਂਗਲੀ |
| ਰੇ ਅਤੇ ਰੁ | ਪਹਿਲੀ ਉਂਗਲੀ | ਦੂਸਰੀ ਉਂਗਲੀ |
| ਗ ਅਤੇ ਗੁ | ਦੂਸਰੀ ਉਂਗਲੀ | ਪਹਿਲੀ ਉਂਗਲੀ |
| ਮ ਜਾਂ ਮੰ | ਤੀਸਰੀ ਉਂਗਲੀ | ਅੰਗੂਠਾ |
| ਪ | ਅੰਗੂਠਾ | ਤੀਸਰੀ ਉਂਗਲੀ |
| ਧਾ ਅਤੇ ਧੁ | ਪਹਿਲੀ ਉਂਗਲੀ | ਦੂਸਰੀ ਉਂਗਲੀ |
| ਨਿ ਅਤੇ ਨੁ | ਦੂਸਰੀ ਉਂਗਲੀ | ਪਹਿਲੀ ਉਂਗਲੀ |
| ਸਾਂ | ਅੰਗੂਠਾ | ਅੰਗੂਠਾ |

## ਸੁਰ-ਲਿਪੀ ਅਤੇ ਉਸਦੇ ਚਿੰਨ੍ਹ

ਕਿਸੇ ਵੀ ਸੰਗੀਤ-ਯੰਤਰ ਤੇ ਸਰਗਮ ਅਤੇ ਪਲਟਿਆਂ ਦੀ ਚੰਗੀ ਤਰ੍ਹਾਂ ਅਤੇ ਪੂਰਨ ਰੂਪ ਨਾਲ ਅਭਿਆਸ ਕਰਨ ਦੇ ਬਾਅਦ ਵੀ ਕਿਸੇ ਗੀਤ ਦੀ ਧੁਨ ਕੱਢਣਾ ਤਦ ਤਕ ਅਸਾਨ ਨਹੀਂ ਹੁੰਦਾ ਜਦ ਤਕ ਉਸ ਗੀਤ ਦੀ ਸੁਰ-ਲਿਪੀ ਵਿਚ ਇਸਤੇਮਾਲ ਚਿੰਨ੍ਹਾਂ ਦਾ ਅਰਥ ਅਤੇ ਮਤਲਬ ਪਤਾ ਨਾ ਹੋਵੇ। ਹਾਰਮੋਨੀਅਮ ਤੇ ਗੀਤਾਂ ਦੇ ਬੋਲ ਨਹੀਂ, ਉਨ੍ਹਾਂ ਦੀਆਂ ਧੁਨਾਂ ਹੀ ਵਜਾਈਆਂ ਜਾਂਦੀਆਂ ਹਨ। ਇਨ੍ਹਾਂ ਧੁਨਾਂ ਨੂੰ ਸ਼ੁੱਧ ਰੂਪ ਵਿਚ ਵਜਾਉਣ ਲਈ ਜ਼ਰੂਰੀ ਹੈ ਕਿ ਤੁਹਾਨੂੰ ਸੁਰ-ਲਿਪੀ ਦਾ ਪੂਰਾ ਗਿਆਨ ਹੋਵੇ। ਸੁਰ ਲਿਪੀਆਂ ਵਿਚ ਪ੍ਰਯੋਗ ਕੀਤੇ ਜਾਣ ਵਾਲੇ ਪ੍ਰਮੁੱਖ ਚਿੰਨ੍ਹ ਅੱਗੇ ਦਿਤੇ ਹਨ—

(ੳ) ਮੱਧ ਸਪਤਕ ਦੇ ਸ਼ੁੱਧ ਸੁਰਾਂ ਦੇ ਉੱਪਰ ਜਾਂ ਹੇਠਾਂ ਕੋਈ ਚਿੰਨ੍ਹ ਨਹੀਂ ਲਗਾਇਆ ਜਾਂਦਾ।

(ਅ) ( . ) ਮੰਦ੍ਰ ਸਪਤਕ ਦੇ ਸੁਰਾਂ ਦੇ ਹੇਠਾਂ ਇਹ ਚਿੰਨ੍ਹ ਅਰਥਾਤ ਅੱਖਰ ਦੇ ਹੇਠਾਂ ਬਿੰਦੂ ( ਰ਼ ) ਹੁੰਦਾ ਹੈ।

(ੲ) ਸ਼ੁੱਧ ਸੁਰਾਂ ਤੇ ਕੋਈ ਨਿਸ਼ਾਨ ਨਹੀਂ ਲਗਾਇਆ ਜਾਂਦਾ। ਜਿਵੇਂ—ਸ, ਰ, ਗ, ਮ ਆਦਿ।

(ਸ) ( ˙ ) ਤਾਰ ਦੇ ਸੁਰਾਂ ਦੇ ਉੱਪਰ ਇਹ ਬਿੰਦੂ ਚਿੰਨ (ਰੰ) ਹੁੰਦਾ ਹੈ। ਹੇਠਾਂ ਦੇ ਬਿੰਦੂ ਮੰਦ੍ਰ, ਉੱਪਰ ਦੇ ਬਿੰਦੂ ਤਾਰ ਅਤੇ ਬਿੰਦੂ ਰਹਿਤ ਸੁਰ ਮੱਧ ਸਪਤਕ ਦੇ ਪ੍ਰਤੀਕ ਹਨ।

(ਹ) (—) ਕੋਮਲ ਸੁਰਾਂ ਦੇ ਹੇਠਾਂ ਇਕ ਆਡੀ ਲਾਈਨ (ਗੁ) ਖਿੱਚੀ ਹੁੰਦੀ ਹੈ।

(ਕ) ਤੀਵਰ ਮ (ਮ॑) ਦੇ ਉੱਪਰ ਕੋਈ ਛੋਟੀ ਜਿਹੀ ਇਕ ਖੜੀ ਲਾਈਨ ਅੰਕਿਤ ਹੋਈ ਰਹਿੰਦੀ ਹੈ।

(ਖ) ‿ ਇਸ ਚਿੰਨ੍ਹ ਦੇ ਅੰਦਰ ਜਿੰਨੇ ਵੀ ਸੁਰ ਹੋਣਗੇ, ਉਹ ਸਾਰੇ ਇਕ ਹੀ ਮਾਤਰਾ ਵਿਚ ਵਜਾਏ ਜਾਣਗੇ।

(ਗ) (—) ਜਿਸ ਸੁਰ ਦੇ ਅੱਗੇ ਜਿੰਨੇ ਵੀ ਡੈਸ਼ ਦੇ ਇਹ (Desh) ਚਿੰਨ੍ਹ, ਸੰਗੀਤ ਦੀ ਭਾਸ਼ਾ ਵਿਚ ਅਲੰਕਾਰ ਹੋਣ ਉਸ ਤੇ ਉਨਾ ਹੀ ਰੁਕਣਾ ਹੋਵੇਗਾ।

(ਘ) ( ꣱ ) ਜਿਸ ਅੱਖਰ ਦੇ ਅੱਗੇ ਜਿੰਨੇ ਵੀ ਇਹ ਚਿੰਨ (ਅਲੰਕਾਰ) ਹੋਣਗੇ ਉਸ ਸੁਰ ਨੂੰ ਉਨੀ ਹੀ ਵਾਰ ਵਜਾਇਆ ਜਾਂਦਾ ਹੈ।

(ਙ) (+) ਸਮ ਲਈ ਇਹ ਨਿਸ਼ਾਨ ਲਗਾਇਆ ਜਾਂਦਾ ਹੈ।

(ਚ) (₀) ਖਾਲੀ ਲਈ ਇਹ ਨਿਸ਼ਾਨ ਹੁੰਦਾ ਹੈ।

ਕਈ ਸੁਰਾਂ ਤੇ ਕੋਈ ਚਿੰਨ੍ਹ ਅੰਕਿਤ ਨਹੀਂ ਹੁੰਦਾ, ਜਦ ਕਿ ਕਿਸੇ-ਕਿਸੇ ਸੁਰ ਤੇ ਤਿੰਨ-ਚਾਰ ਚਿੰਨ੍ਹ ਲੱਗੇ ਹੁੰਦੇ ਹਨ। ਅਜਿਹਾ ਹੋਣਾ ਸੁਭਾਵਿਕ ਹੈ। ਵਾਦਨ ਅਤੇ ਗਾਇਨ ਆਮ ਤੌਰ 'ਤੇ ਮੱਧ ਸਪਤਕ ਵਿਚ ਹੀ ਕੀਤਾ ਜਾਂਦਾ ਹੈ ਅਤੇ ਇਹੀ ਕਾਰਨ ਹੈ ਕਿ ਸੁਰ-ਲਿਪੀਆਂ ਵਿਚ ਸਭ ਤੋਂ ਜ਼ਿਆਦਾ ਪ੍ਰਯੋਗ ਮੱਧ ਸਪਤਕ ਦੇ ਸੁਰਾਂ ਦਾ ਹੀ ਹੁੰਦਾ ਹੈ, ਭਾਵੇਂ ਵਿਚ-ਵਿਚ ਕੁਝ ਸੁਰ ਮੰਦ੍ਰ ਜਾਂ ਤਾਰ ਦੇ ਸੁਰ ਹੋ ਸਕਦੇ ਹਨ, ਪਰ ਬਹੁਤ ਘੱਟ। ਮੱਧ ਸਪਤਕ ਦੇ ਸੁਰ ਤਾਂ ਚਿੰਨ੍ਹ ਰਹਿਤ ਹੁੰਦੇ ਹੀ ਹਨ, ਸ਼ੁੱਧ ਸੁਰਾਂ ਤੇ ਵੀ ਕੋਈ ਚਿੰਨ੍ਹ ਨਹੀਂ ਲਗਾਇਆ ਜਾਂਦਾ ਇਸ ਲਈ ਅਜਿਹੇ ਸਾਰੇ ਸੁਰ ਚਿੰਨ੍ਹ ਰਹਿਤ ਹੁੰਦੇ ਹਨ। ਇਸਦੇ ਉਲਟ ਤਾਰ ਸਪਤਕ ਦੇ ਸੁਰਾਂ ਦੇ ਉੱਪਰ ਅਤੇ ਮੰਦ੍ਰ ਸਪਤਕ ਦੇ ਸੁਰਾਂ ਦੇ ਹੇਠਾਂ ਇਕ ਬਿੰਦੂ ਲੱਗਦਾ ਹੈ ਇਸ ਲਈ ਉਹ ਬਿੰਦੂ ਤਾਂ ਲੱਗੇਗਾ ਹੀ, ਕੋਮਲ ਸੁਰ ਹੋਣ ਤੇ ਹੇਠਾਂ ਲਾਈਨ ਵੀ ਖਿੱਚੀ ਜਾਵੇਗੀ। ਇਹੀ ਹੀ ਨਹੀਂ ਜਦ ਇਸ ਤਰ੍ਹਾਂ ਦੇ ਦੋ-ਤਿੰਨ ਸੁਰ ਇਕੋ ਮਾਤਰਾ ਵਿਚ ਵਜਾਏ ਜਾਣਗੇ ਤਦ ਉਨ੍ਹਾਂ ਦੇ ਹੇਠਾਂ ਚੰਦ੍ਰਾਕਾਰ ਨਿਸ਼ਾਨ ‿ ਵੀ ਬਣਾਇਆ ਜਾਵੇਗਾ ਅਤੇ ਹੋ ਸਕਦਾ ਹੈ ਇਸਦੇ ਬਾਅਦ ਡੈਸ਼ ਅਤੇ ਅਲੰਕਾਰ ਵੀ ਲੱਗੇ। ਇੰਜ ਇਕ ਹੀ ਸੁਰ ਤੇ ਚਾਰ ਚਿੰਨ੍ਹ ਲੱਗ ਜਾਣਗੇ।



## ਸਰਗਮਾਂ ਅਤੇ ਉਨ੍ਹਾਂ ਦੇ ਪਲਟੇ



ਬਾਰ੍ਹਾਂ ਸੁਰਾਂ ਦੇ ਕ੍ਰਮ-ਬੱਧ ਲਿਖਤ ਰੂਪ ਨੂੰ ਸਪਤਕ ਕਿਹਾ ਜਾਂਦਾ ਹੈ। ਸਪਤਕ ਵਿਚ ਤਾਂ ਸਾਰੇ ਸੁਰਾਂ ਦਾ ਸੰਕਲਨ ਹੁੰਦਾ ਹੈ ਅਤੇ ਉਹ ਵੀ ਇਕ ਨਿਸ਼ਚਿਤ ਕ੍ਰਮ ਵਿਚ। ਇਸ ਲਈ ਸ਼ੁਰੂਆਤੀ ਅਭਿਆਸ ਲਈ ਤਾਂ ਇਹ ਠੀਕ ਰਹਿੰਦੀਆਂ ਹਨ ਪਰੰਤੂ ਇਕ ਵਾਰ ਹਾਰਮੋਨੀਅਮ ਵਜਾਉਣ ਦੀ ਝਿਝਕ ਖੁਲ੍ਹ ਜਾਣ ਦੇ ਬਾਅਦ ਸਾਨੂੰ ਅਵਿਵਸਥਿਤ ਰੂਪ ਵਿਚ ਸੁਰਾਂ ਨੂੰ ਵਜਾਉਣ ਦਾ ਵੀ ਜ਼ਿਆਦਾ ਅਭਿਆਸ ਕਰਨਾ ਚਾਹੀਦਾ ਹੈ। ਇਸ ਕੰਮ ਲਈ ਪ੍ਰਯੋਗ ਕੀਤਾ ਜਾਂਦਾ ਹੈ ਸਰਗਮਾਂ ਅਤੇ ਉਨ੍ਹਾਂ ਦੀਆਂ ਪਲਟਾਂ ਅਰਥਾਤ ਆਰੋਹੀ ਅਤੇ ਅਵਰੋਹੀ ਕ੍ਰਮ ਵਿਚ ਲਿਖੀਆਂ ਜਾਂ ਛਪੀਆਂ

ਹੋਈਆਂ ਸਰਗਮਾਂ ਦਾ। ਨਾਂ ਵਿਚ ਭਾਵੇਂ ਥੋੜ੍ਹੀ-ਬਹੁਤ ਸਮਾਨਤਾ ਹੈ ਅਤੇ ਦੋਨੋਂ ਹੀ ਸੁਰਾਂ ਦਾ ਸੰਕਲਨ ਹੁੰਦੀ ਹੈ ਪਰੰਤੂ ਸਪਤਕ ਅਤੇ ਸਰਗਮ ਦੋਨੋਂ ਹੀ ਇਕਦਮ ਵੱਖ-ਵੱਖ ਵਸਤੂਆਂ ਹਨ।

ਸਰਗਮ ਸੁਰਾਂ ਦਾ ਕ੍ਰਮ-ਬੱਧ ਸਮੂਹ ਨਹੀਂ ਬਲਕਿ ਜਦ ਸੰਗੀਤ ਦੇ ਬਾਰ੍ਹਾਂ ਸੁਰਾਂ ਤੋਂ ਕੁਝ ਸੁਰਾਂ ਨੂੰ ਇਕ ਸਮੂਹ ਦੇ ਰੂਪ ਵਿਚ ਇਕੱਤਰ ਕਰ ਦਿੱਤਾ ਜਾਂਦਾ ਹੈ ਤਦ ਉਸ ਨੂੰ ਸਰਗਮ ਕਿਹਾ ਜਾਂਦਾ ਹੈ। ਮਾਤਰ ਦੋ-ਤਿੰਨ ਸੁਰਾਂ ਦੀ ਵੀ ਸਰਗਮ ਹੋ ਸਕਦੀ ਹੈ ਅਤੇ ਸਾਰੇ ਬਾਰ੍ਹਾਂ ਸੁਰਾਂ ਨਾਲ ਯੁਕਤ ਵੀ। ਇਸ ਤਰ੍ਹਾਂ ਕਿਸੇ ਵੀ ਸਰਗਮ ਵਿਚ ਕੋਈ ਸੁਰ ਕਿੰਨੀ ਵਾਰ ਆ ਸਕਦਾ ਹੈ। ਇਹ ਵੀ ਹੋ ਸਕਦਾ ਹੈ ਕਿ ਇਕ ਸੁਰ 4-5 ਵਾਰ ਆਏ, ਦੂਜਾ ਕੋਈ 2-3 ਵਾਰ ਅਤੇ ਕੁਝ ਸੁਰ ਆਉਣ ਹੀ ਨਾ ਆਰੋਹੀ ਅਤੇ ਅਵਰੋਹੀ ਦੋ ਤਰ੍ਹਾਂ ਦੀਆਂ ਸਰਗਮਾਂ ਹੁੰਦੀਆਂ ਹਨ—

**(ੳ) ਆਰੋਹੀ**—ਜਦ ਅਸੀਂ ਸਾ (ਮੱਧ ਸਪਤਕ) ਤੋਂ ਅੱਗੇ ਵੱਲ (ਤਾਰ ਸਪਤਕ ਦੇ ਸਾਂ ਵੱਲ) ਵੱਧਦੇ ਹਾਂ, ਜਿਵੇਂ—ਸ ਰ ਗ ਮ ਪ ਧ ਨਿ ਸਂ ਨੀ ਯਾਨੀ ਹੇਠਾਂ ਤੋਂ ਉੱਪਰ ਵੱਲ ਚੜ੍ਹਦੇ ਹਾਂ ਤਾਂ ਉਸਨੂੰ ਆਰੋਹੀ ਸਰਗਮ ਕਹਿੰਦੇ ਹਾਂ।

**(ਅ) ਅਵਰੋਹੀ**—ਜਦ ਅਸੀਂ ਤਾਰ ਸਪਤਕ ਦੇ ਸਾਂ ਤੋਂ ਹੇਠਾਂ ਵੱਲ ਯਾਨੀ ਮੱਧ ਸਪਤਕ ਵੱਲ ਆਉਂਦੇ ਹਾਂ, ਜਿਵੇਂ—ਸਾਂ ਨਿ ਧ ਪ ਮ ਗ ਰ ਸਾ ਉਸਨੂੰ ਅਵਰੋਹੀ ਕਹਿੰਦੇ ਹਨ। ਇਸ ਵਿਚ ਸੁਰ ਕ੍ਰਮਵਾਰ ਹੇਠਾਂ ਹੁੰਦੇ ਹਨ ਜਦਕਿ ਆਰੋਹੀ ਵਿਚ ਕ੍ਰਮਵਾਰ ਉੱਚੇ।

ਜਦੋਂ ਕਿਸੇ ਸਰਗਮ ਦੇ ਹੇਠਾਂ ਉਸਦੇ ਸਾਰੇ ਸੁਰਾਂ ਨੂੰ ਇਕਦਮ ਉਲਟੇ ਕ੍ਰਮ ਵਿਚ ਪਹਿਲੇ ਸੁਰ ਅੰਤ ਵਿਚ ਅਤੇ ਅੰਤਿਮ ਸੁਰ ਸਭ ਤੋਂ ਪਹਿਲੇ ਲਿਖ ਦਿੱਤਾ ਜਾਂਦਾ ਹੈ ਤਦ ਉਸਨੂੰ ਪਲਟਾ ਕਿਹਾ ਜਾਂਦਾ ਹੈ। ਇਹ ਸਰਗਮਾਂ ਅਤੇ ਉਨ੍ਹਾਂ ਦੇ ਪਲਟੇ ਹੀ ਗਾਇਨ ਅਤੇ ਵਾਦਨ ਸਿੱਖਣ ਦੇ ਮੁੱਖ ਅਧਾਰ ਹਨ। ਇਸ ਤਰ੍ਹਾਂ ਸੰਗੀਤ-ਵਿੱਦਿਆ ਦੀ ਵਰਣਮਾਲਾ (ਅਲਫਾਬੈੱਟ) ਹੀ ਹਨ ਆਰੋਹੀ ਅਤੇ ਅਵਰੋਹੀ ਕ੍ਰਮ ਵਿਚ ਵਿਵਸਥਿਤ ਇਹ ਸਰਗਮਾਂ ਅਤੇ ਉਨ੍ਹਾਂ ਦੇ ਪਲਟੇ।

**ਵਾਦਨ ਲਈ ਸਰਗਮਾਂ ਅਤੇ ਉਨ੍ਹਾਂ ਦੇ ਪਲਟੇ**—ਹਾਰਮੋਨੀਅਮ ਬਾਰੇ ਅਜੇ ਤਕ ਤਕਨੀਕੀ ਅਤੇ ਸਿਧਾਂਤਿਕ ਜਾਣਕਾਰੀਆਂ ਹੀ ਪ੍ਰਾਪਤ ਕੀਤੀਆਂ ਹਨ, ਵਿਵਹਾਰਿਕ ਰੂਪ ਵਿਚ ਅਸੀਂ ਹਾਰਮੋਨੀਅਮ ਨੂੰ ਹੱਥ ਨਹੀਂ ਲਗਾਇਆ। ਹੁਣ ਅਸੀਂ ਆਰੋਹੀ ਅਤੇ ਅਵਰੋਹੀ ਕ੍ਰਮ ਵਿਚ ਕੁਝ ਸਰਗਮਾਂ ਵਜਾਉਣ ਲਈ ਦੇ ਰਹੇ ਹਾਂ। ਭਾਵੇਂ ਹਾਰਮੋਨੀਅਮ ਵਜਾਉਣਾ ਸੌਖਾ ਹੈ, ਫਿਰ ਵੀ ਗੀਤਾਂ ਦੀਆਂ ਤਰਜ਼ਾਂ ਅਤੇ ਬੋਲ ਕੱਢਣ ਲਈ ਤੁਹਾਨੂੰ ਸਰਗਮਾਂ ਵਜਾਉਣ ਵਿਚ ਨਿਪੁੰਨਤਾ ਹੋਣੀ ਚਾਹੀਦੀ ਹੈ। ਇਸ ਲਈ ਅਭਿਆਸ ਵਾਸਤੇ ਹਾਰਮੋਨੀਅਮ ਦੇ ਪੜਦਿਆਂ ਅਤੇ ਚਾਬੀਆਂ ਦੇ ਨੰਬਰ ਸਹਿਤ ਕੁਝ ਸਰਗਮਾਂ ਅਤੇ ਉਨ੍ਹਾਂ ਦੇ ਪਲਟੇ ਦੇ ਰਹੇ ਹਾਂ। ਇਨ੍ਹਾਂ ਨੂੰ ਵਜਾਉਣ ਵਿਚ ਕਾਹਲੀ ਨਾ ਕਰੋ ਅਤੇ ਨਾ ਹੀ ਦੋ-ਚਾਰ ਵਜਾ ਕੇ ਛੱਡ ਦਿਓ, ਚੰਗੀ ਤਰ੍ਹਾਂ ਹੱਥ ਜੰਮਣ ਤਕ ਵਜਾਉਣ ਦਾ ਰੋਜ਼ਾਨਾ ਅਭਿਆਸ ਕਰੋ।

| | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|
| (1) | **ਆਰੋਹੀ**— | ਸਾ | ਰੇ | ਗ | ਮ | ਪ | ਧ | ਨਿ | ਸਾਂ | | | | | | | | |
| | | 13 | 15 | 17 | 18 | 20 | 22 | 24 | 25 | | | | | | | | |
| | **ਅਵਰੋਹੀ**— | ਸਾਂ | ਨਿ | ਧ | ਪ | ਮ | ਗ | ਰੇ | ਸਾ | | | | | | | | |
| | | 25 | 24 | 22 | 20 | 18 | 17 | 15 | 13 | | | | | | | | |
| (2) | **ਆਰੋਹੀ**— | ਸਾ | ਸਾ | ਰੇ | ਰੇ | ਗ | ਗ | ਮ | ਮ | ਪ | ਪ | ਧ | ਧ | ਨਿ | ਨਿ | ਸਾਂ | ਸਾਂ |
| | | 13 | 13 | 15 | 15 | 17 | 17 | 18 | 18 | 20 | 20 | 22 | 22 | 24 | 24 | 25 | 25 |

ਅਵਰੋਹੀ— ਸਾਂ ਸਾਂ ਨਿ ਨਿ ਧ ਧ ਪ ਪ ਮ ਮ ਗ ਗ ਰੇ ਰੇ ਸਾ ਸਾ
25 25 24 24 22 22 20 20 18 18 17 17 15 15 13 13

(3) ਆਰੋਹੀ— ਸਾ ਸਾ ਸਾ ਰੇ ਰੇ ਰੇ ਗ ਗ ਗ ਮ ਮ ਮ ਪ ਪ ਪ
13 13 13 15 15 15 17 17 17 18 18 18 20 20 20
ਧ ਧ ਧ ਨਿ ਨਿ ਨਿ ਸਾਂ ਸਾਂ ਸਾਂ
22 22 22 24 24 24 25 25 25

ਅਵਰੋਹੀ— ਸਾਂ ਸਾਂ ਸਾਂ ਨਿ ਨਿ ਨਿ ਧ ਧ ਧ ਪ ਪ ਪ ਮ ਮ ਮ
25 25 25 24 24 24 22 22 22 20 20 20 18 18 18
ਗ ਗ ਗ ਰੇ ਰੇ ਰੇ ਸਾ ਸਾ ਸਾ
17 17 17 15 15 15 13 13 13

(4) ਆਰੋਹੀ— ਸਾ ਸਾ ਸਾ ਸਾ ਰੇ ਰੇ ਰੇ ਰੇ ਗ ਗ ਗ ਗ ਮ ਮ ਮ ਮ
13 13 13 13 15 15 15 15 17 17 17 17 18 18 18 18
ਪ ਪ ਪ ਪ ਧ ਧ ਧ ਧ ਨਿ ਨਿ ਨਿ ਨਿ ਸਾਂ ਸਾਂ ਸਾਂ ਸਾਂ
20 20 20 20 22 22 22 22 24 24 24 24 25 25 25 25

ਅਵਰੋਹੀ— ਸਾਂ ਸਾਂ ਸਾਂ ਸਾਂ ਨਿ ਨਿ ਨਿ ਨਿ ਧ ਧ ਧ ਧ ਪ ਪ ਪ ਪ
25 25 25 25 24 24 24 24 22 22 22 22 20 20 20 20
ਮ ਮ ਮ ਮ ਗ ਗ ਗ ਗ ਰੇ ਰੇ ਰੇ ਰੇ ਸਾ ਸਾ ਸਾ ਸਾ
18 18 18 18 17 17 17 17 15 15 15 15 13 13 13 13

(5) ਆਰੋਹੀ— ਸਾ ਰੇ ਰੇ ਰੇ ਰੇ ਗ ਗ ਗ ਮ ਮ ਮ ਪ ਪ ਪ ਧ
13 15 15 15 15 17 17 17 18 18 18 20 20 20 22
ਧ ਧ ਨਿ ਨਿ ਨਿ ਸਾਂ
22 22 24 24 24 25

ਅਵਰੋਹੀ— ਸਾਂ ਨਿ ਨਿ ਨਿ ਧ ਧ ਧ ਪ ਪ ਪ ਮ ਮ ਮ ਗ ਗ
25 24 24 24 22 22 22 20 20 20 18 18 18 17 17
ਗ ਗ ਰੇ ਰੇ ਰੇ ਸਾ
17 17 15 15 15 13

(6) ਆਰੋਹੀ— ਸ ਰ̲ ਰ ਗ̲ ਗ ਮ ਮ ਪ ਧ̲ ਧ ਨ̲ ਨ ਸਂ
13 14 15 16 17 18 19 20 21 22 23 24 25

ਅਵਰੋਹੀ— ਸਂ ਨ ਨ̲ ਧ ਧ̲ ਪ ਮ ਮ ਗ ਗ̲ ਰ ਰ̲ ਸ
25 24 23 22 21 20 19 18 17 16 15 14 13

(7) ਆਰੋਹੀ— ਸ ਰ̲ ਰ ਰ̲ ਗ̲ ਗ ਗ̲ ਮ̍ ਮ ਮ̍ ਪ ਧ̲ ਧ ਧ̲ ਨ̲
13 14 15 14 16 17 16 19 20 21 22 21 23 24 23
ਨ ਨ̲ ਸਂ
25

ਅਵਰੋਹੀ— ਸਂ ਨ̲ ਨ ਨ̲ ਧ̲ ਧ ਧ̲ ਪ ਮ̍ ਮ ਮ̍ ਗ̲ ਗ ਗ̲ ਰ̲
25 23 24 23 21 22 21 20 19 18 19 16 17 16 14
ਰ ਰ̲ ਸ
15 14 13



# ਮਿਸ਼ਰਤ ਸਰਗਮਾਂ



ਪਹਿਲਾਂ ਦਿੱਤੀਆਂ ਸਰਗਮਾਂ ਵਿਚੋਂ ਪਹਿਲੀਆਂ ਪੰਜ ਤਾਂ ਮੱਧ ਸਪਤਕ ਦੇ ਸ਼ੁੱਧ ਸੁਰਾਂ 'ਤੇ ਅਧਾਰਿਤ ਸਰਗਮਾਂ ਹਨ ਜਦਕਿ ਨੰਬਰ ਛੇ ਅਤੇ ਸਤ ਵਿਚ ਸ਼ੁੱਧ ਸੁਰਾਂ ਦੇ ਨਾਲ-ਨਾਲ ਵਿਕ੍ਰਤ ਸੁਰਾਂ ਦਾ ਵੀ ਪ੍ਰਯੋਗ ਹੋਇਆ ਹੈ। ਪਰੰਤੂ ਜਿੱਥੋਂ ਤਕ ਵਿਵਹਾਰਿਕਤਾ ਦਾ ਪ੍ਰਸ਼ਨ ਹੈ ਮੱਧ ਸਪਤਕ ਵਿਚ ਵਾਦਨ ਕਰਦੇ ਸਮੇਂ ਵੀ ਜ਼ਿਆਦਾਤਰ ਧੁਨਾਂ ਵਿਚ ਮੰਦ੍ਰ ਜਾਂ ਤਾਰ ਸਪਤਕ ਦੇ ਕੁਝ ਸੁਰ ਵੀ ਲੱਗਦੇ ਹੀ ਹਨ। ਹੁਣ ਅਸੀਂ ਕੁਝ ਅਜਿਹੀਆਂ ਸਰਗਮਾਂ ਨੂੰ ਆਪਣੇ ਹਾਰਮੋਨੀਅਮ ਤੇ ਕੱਢਣ ਦਾ ਅਭਿਆਸ ਕਰਾਂਗੇ ਜਿਨ੍ਹਾਂ ਵਿਚ ਮੱਧ ਸਪਤਕ ਦੇ ਨਾਲ-ਨਾਲ ਤਾਰ ਅਤੇ ਮੰਦ੍ਰ ਸਪਤਕਾਂ ਦੇ ਵੀ ਕੁਝ ਸੁਰ ਲੱਗੇ ਹਨ। ਜਿੱਥੋਂ ਤਕ ਤਾਰ ਅਤੇ ਮੰਦ੍ਰ ਸਪਤਕ ਵਿਚ ਸੰਪੂਰਣ ਸਰਗਮਾਂ ਵਜਾਉਣ ਦਾ ਪ੍ਰਸ਼ਨ ਹੈ ਤੁਸੀਂ ਉਪਰੋਕਤ ਸਰਗਮਾਂ ਨੂੰ ਹੀ ਮੱਧ ਸਪਤਕ ਵਿਚ ਭਲੀ ਪ੍ਰਕਾਰ ਵਜਾਉਣ ਦਾ ਅਭਿਆਸ ਕਰਨ ਦੇ ਬਾਅਦ ਮੰਦ੍ਰ ਅਤੇ ਤਾਰ ਸਪਤਕਾਂ ਵਿਚ ਵੀ ਵਜਾਉਣ ਦਾ ਅਭਿਆਸ ਕਰੋ ਅਤੇ ਫਿਰ ਵਜਾਓ ਹੇਠਾਂ ਦਿੱਤੀਆਂ ਗਈਆਂ ਸਰਗਮਾਂ।

(1) **ਆਰੋਹੀ—** ਸਾ ਮ॑ ਗ̲ ਨ਼ ਪ਼ ਧ਼ ਸ ਰ̲ ਮ॑ ਨ̲ ਸਂ ਰਂ ਮਂ
13 19 16 11 8 10 13 14 19 23 25 27 30

**ਅਵਰੋਹੀ—** ਮਂ ਰਂ ਸਂ ਨ̲ ਮ॑ ਰ̲ ਸ ਧ਼ ਪ਼ ਨ਼ ਗ̲ ਮ॑ ਸ਼
30 27 25 23 19 14 13 10 8 11 16 19 13

(2) **ਆਰੋਹੀ—** ਮ਼ ਧ਼ ਰ਼ ਗ਼ ਨ਼̲ ਸ ਮ॑ ਨ̲ ਪ ਧ ਸਂ ਰ̲ਂ ਗ̲ਂ ਗਂ
6 10 3 5 11 13 19 23 20 22 25 26 29 28
ਧ̲ ਮ ਮਂ ਨ̲ਂ ਸਾਂ
33 30 30 35 37

**ਅਵਰੋਹੀ—** ਸਾਂ ਨ̲ਂ ਮਂ ਮਂ ਧ̲ਂ ਗ̲ਂ ਗਂ ਰ̲ਂ ਸਂ ਧ ਪ ਨ̲ ਮ॑ ਸ ਨ਼̲
37 35 30 30 33 28 29 26 25 22 20 23 19 13 11
ਗ਼ ਰ਼ ਧ਼ ਮ਼
5 3 10 6

(3) **ਆਰੋਹੀ—** ਸ ਧ਼ ਨ਼ ਪ਼ ਗ਼ ਰਂ ਸ̲ ਮ਼॑ ਨ਼ ਸ ਰ ਮ॑ ਨ̲ ਗ ਧ
13 9 12 8 4 3 1 7 11 13 15 19 23 17 22
ਸਂ ਗ̲ਂ ਮਂ ਨ਼̲ ਪਂ ਨਂ ਗਂ ਧ̲ ਸਾਂ
25 28 30 35 32 36 29 33 37

**ਅਵਰੋਹੀ—** ਸਾਂ ਧ̲ਂ ਗਂ ਨਂਪਂ ਨਂ ਮਂ ਗ̲ਂ ਸਂ ਧ ਗ ਨ਼ ਮ॑ ਰ ਸ ਨ਼̲
37 33 29 36 32 35 30 28 25 22 17 23 19 15 13
ਮ਼॑ ਸ਼ ਰ਼ ਗ਼ ਪ਼ ਨ਼ ਧ̲ ਸ
11 7 1 3 4 8 12 9 13






# ਠਾਟ, ਰਾਗ ਅਤੇ ਸੁਰ

ਸ਼ਾਸ਼ਤਰੀ ਗਾਇਨ ਅਤੇ ਵਾਦਨ ਵਿਚ ਕੇਵਲ ਸਤ ਸੁਰਾਂ ਦਾ ਹੀ ਪ੍ਰਯੋਗ ਹੁੰਦਾ ਹੈ, ਇਹ ਗੱਲ ਦੂਸਰੀ ਹੈ ਕਿ ਕਿਸੇ ਰਚਨਾ ਵਿਚ ਇਕ, ਦੋ ਜਾਂ ਤਿੰਨ ਸੁਰ ਕੋਮਲ ਅਤੇ ਬਾਕੀ ਸ਼ੁੱਧ ਜਾਂ ਸਾਰੇ ਹੀ ਸ਼ੁੱਧ ਲੱਗਦੇ ਹਨ। ਕਈਆਂ ਗੀਤਾਂ ਜਾਂ ਭਜਨਾਂ ਵਿਚ ਚਾਰੇ ਕੋਮਲ ਸੁਰਾਂ ਦਾ ਪ੍ਰਯੋਗ ਹੁੰਦਾ ਹੈ ਤਾਂ ਕਿਸੇ ਵਿਚ ਚਾਰ ਕੋਮਲ ਸੁਰਾਂ ਦੇ ਨਾਲ ਤੀਵਰ ਮ (ਮੇ) ਦਾ ਪ੍ਰਯੋਗ ਹੁੰਦਾ ਹੈ। ਕਿਸੇ ਗੀਤ ਵਿਚ ਕਿਹੜੇ-ਕਿਹੜੇ ਸੁਰ ਕੋਮਲ ਲੱਗਣਗੇ ਅਤੇ ਕਿਹੜੇ ਤੀਵਰ ਜਾਂ ਸ਼ੁੱਧ, ਇਸਦਾ ਨਿਰਧਾਰਣ ਜਿਹੜਾ ਨਿਯਮ ਕਰਦਾ ਹੈ ਉਸਨੂੰ ਸੰਗੀਤ ਦੀ ਭਾਸ਼ਾ ਵਿਚ ਠਾਟ ਕਹਿੰਦੇ ਹਨ। ਕਈ ਵਿਦਵਾਨ ਇਨ੍ਹਾਂ ਠਾਟਾਂ ਦੀ ਸੰਖਿਆ 36 ਅਤੇ ਕਈ 72 ਦੱਸਦੇ ਹਨ, ਪਰ ਵਿਵਹਾਰਿਕਤਾ ਵਿਚ ਅੱਜ ਦਾ ਸੰਪੂਰਨ-ਹਿੰਦੀ ਸੰਗੀਤ ਸਿਰਫ 10 ਠਾਟਾਂ 'ਤੇ ਹੀ ਅਧਾਰਿਤ ਹੈ।

ਉਂਝ ਤਾਂ ਸੁਰ-ਲਿਪੀਆਂ ਦੇ ਸਹਾਰੇ ਅਸੀਂ ਹਾਰਮੋਨੀਅਮ ਤੇ ਗਾਇਨ ਅਤੇ ਵਾਦਨ ਸੁਚੱਜੇ ਢੰਗ ਨਾਲ ਕਰ ਸਕਦੇ ਹਾਂ ਪਰ ਜੇਕਰ ਤੁਸੀਂ ਕਿਸੇ ਗ਼ਜ਼ਲ ਜਾਂ ਗੀਤ ਨੂੰ ਖੁਦ ਸੁਰ-ਲਿਪੀ ਵਿਚ ਢਾਲਣਾ ਹੋਵੇ ਤਾਂ ਠਾਟ ਬਾਰੇ ਜਾਣਕਾਰੀ ਰੱਖਣੀ ਅਤਿ ਜ਼ਰੂਰੀ ਹੈ। ਇਸ ਬਾਰੇ ਅੱਗੇ ਠਾਟ, ਤਾਲ ਅਤੇ ਵਾਦੀ, ਰਾਗ, ਸਮਵਾਦੀ, ਅਨੁਵਾਦੀ ਸੁਰਾਂ ਅਤੇ ਪਕੜ ਆਦਿ ਦੀ ਜਾਣਕਾਰੀ ਦੇ ਰਹੇ ਹਾਂ—



## ਠਾਟ

ਗਾਇਨ ਅਤੇ ਵਾਦਕ ਦਾ ਮੂਲ ਅਧਾਰ ਤਾਲ ਅਤੇ ਲੈਅ ਸੰਗੀਤ ਦੀ ਜਾਨ ਹੈ। ਪਰੰਤੂ ਕਿਸੇ ਰਚਨਾ ਵਿਸ਼ੇਸ਼ ਦੇ ਰਾਗ ਨਾਲ ਹੀ ਤਾਲ ਨਿਅੰਤ੍ਰਿਤ ਹੁੰਦੀ ਹੈ। ਸੰਗੀਤ ਦੇ ਖੇਤਰ ਵਿਚ ਕੋਈ ਵੀ ਗੀਤ, ਗ਼ਜ਼ਲ ਜਾਂ ਕਿਸੇ ਸ਼ਾਸ਼ਤਰੀ ਸੰਗੀਤ ਨੂੰ ਲੈ ਲਈਏ ਸਭ ਕਿਸੇ ਨਾ ਕਿਸੇ ਰਾਗ ਜਾਂ ਰਾਗਨੀ 'ਤੇ ਅਧਾਰਿਤ ਹੁੰਦੇ ਹਨ। ਭਾਵੇਂ ਰਾਗ ਸੰਗੀਤ-ਰਚਨਾ ਦਾ ਅਧਾਰ ਸਤੰਭ ਹੈ, ਪਰੰਤੂ ਇਸ ਵਿਚ ਲੱਗਣ ਵਾਲੇ ਸੁਰਾਂ ਦਾ ਨਿਰਧਾਰਣ ਠਾਟ ਕਰਦਾ ਹੈ। ਇਸ ਲਈ ਇਨ੍ਹਾਂ ਵਿਵਹਾਰਿਕ ਠਾਟਾਂ ਬਾਰੇ ਜਾਣਕਾਰੀ ਬਹੁਤ ਜ਼ਰੂਰੀ ਹੈ।

ਇਕ ਠਾਟ ਵਿਚ ਸਰਗਮ ਦੇ ਸੱਤ ਸੁਰ ਲੱਗਦੇ ਹਨ, ਪਰੰਤੂ ਅਜਿਹਾ ਨਹੀਂ ਹੁੰਦਾ ਕਿ ਇਕ ਹੀ ਠਾਟ ਵਿਚ ਕਿਸੇ ਸੁਰ ਦੇ ਦੋਨੋਂ ਰੂਪ-ਸ਼ੁੱਧ ਅਤੇ ਵਿਕ੍ਰਤ ਲੱਗ ਜਾਣ। ਜਿਸ ਠਾਟ ਵਿਚ ਜਿਹੜਾ ਸੁਰ ਸ਼ੁੱਧ ਲੱਗਦਾ ਹੈ, ਉਸੇ ਠਾਟ ਵਿਚ ਉਸ ਸੁਰ ਦੇ ਵਿਕ੍ਰਤ ਰੂਪ ਦੀ ਮਨਾਹੀ ਹੈ। ਠਾਟ ਵਿਚ ਪ੍ਰਯੋਗ ਹੋਣ ਵਾਲੇ ਸ਼ੁੱਧ ਅਤੇ ਵਿਕ੍ਰਤ ਸੁਰਾਂ—ਕੋਮਲ ਰ, ਗ, ਧ, ਨ ਅਤੇ ਤੀਵਰ ਮ—ਦਾ ਅੰਤਰ ਹੀ ਇਕ ਠਾਟ ਤੋਂ ਦੂਸਰੇ ਠਾਟ ਤੋਂ ਵੱਖ ਕਰਦਾ ਹੈ। ਅੱਗੇ ਇਨ੍ਹਾਂ ਦਾ ਫਰਕ ਸਪੱਸ਼ਟ ਕੀਤਾ ਜਾ ਰਿਹਾ ਹੈ—

**1. ਠਾਟ ਕਲਿਆਣ ਜਾਂ ਯਮਨ**—ਇਸ ਵਿਚ ਸਾਰੇ ਸੁਰ ਤੀਵਰ ਲੱਗਦੇ ਹਨ ਅਰਥਾਤ ਸਰਗਮ ਦੇ ਤੇ ਸੁਰ ਤਾਂ ਸ਼ੁੱਧ ਰੂਪ ਵਿਚ ਪ੍ਰਯੋਗ ਕੀਤੇ ਹੀ ਜਾਂਦੇ ਹਨ, ਮ ਵੀ ਤੀਵਰ ਦਾ (ਮ̍) ਹੀ ਲੱਗਦਾ ਹੈ। ਸਰਗਮ ਦੇ ਸਤ ਸੁਰਾਂ ਵਿਚ ਮ ਹੀ ਇਕਮਾਤਰ ਅਜਿਹਾ ਸੁਰ ਹੈ ਜਿਹੜਾ ਸ਼ੁੱਧ ਰੂਪ ਵਿਚ ਕੋਮਲ ਹੁੰਦਾ ਹੈ ਅਤੇ ਵਿਕ੍ਰਤ ਹੋਣ ਤੇ ਤੀਵਰ ਹੋ ਜਾਂਦਾ ਹੈ, ਜਦਕਿ ਹੋਰ ਸਾਰੇ ਸ਼ੁੱਧ ਸੁਰ ਤੀਵਰ ਹੁੰਦੇ ਹਨ ਅਤੇ ਉਨ੍ਹਾਂ ਦਾ ਵਿਕ੍ਰਤ ਰੂਪ ਕੋਮਲ ਹੁੰਦਾ ਹੈ। ਇਸ ਲਈ ਇਸਦੀ ਸਰਗਮ ਇਸ ਤਰ੍ਹਾਂ ਹੋਵੇਗੀ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ | ਗ | ਮ̍ | ਪ | ਧ | ਨ | ਸਂ |
| ਚਾਬੀ ਨੰ: | 13 | 15 | 17 | 19 | 20 | 22 | 24 | 25 |
| **ਅਵਰੋਹੀ—** | ਸਂ | ਨ | ਧ | ਪ | ਮ̍ | ਗ | ਰ | ਸ |
| | 25 | 24 | 22 | 20 | 19 | 17 | 15 | 13 |

**2. ਠਾਟ ਭੈਰਵ**—ਠਾਟ ਭੈਰਵ ਵਿਚ ਦੋ ਸੁਰ ਰ ਅਤੇ ਧ ਤਾਂ ਕੋਮਲ (ਰ̲ ਅਤੇ ਧ̲) ਲੱਗਦੇ ਹਨ ਅਤੇ ਬਾਕੀ ਪੰਜ ਸੁਰ ਸ਼ੁੱਧ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ̲ | ਗ | ਮ | ਪ | ਧ̲ | ਨ | ਸਂ |
| ਚਾਬੀ ਨੰ: | 13 | 14 | 17 | 18 | 20 | 21 | 24 | 25 |
| **ਅਵਰੋਹੀ—** | ਸਂ | ਨ | ਧ̲ | ਪ | ਮ | ਗ | ਰ̲ | ਸ |
| | 25 | 24 | 21 | 20 | 18 | 17 | 14 | 13 |

**3. ਠਾਟ ਬਿਲਾਵਲ**—ਇਹ ਇਕੋ-ਇਕ ਅਜਿਹਾ ਠਾਟ ਹੈ ਜਿਸ 'ਤੇ ਅਧਾਰਿਤ ਕਿਸੇ ਵੀ ਰਾਗ ਨੂੰ ਵਜਾਉਂਦੇ ਸਮੇਂ ਹਾਰਮੋਨੀਅਮ ਦੇ ਕਿਸੇ ਕਾਲੇ ਪੜਦੇ 'ਤੇ ਉਂਗਲੀ ਨਹੀਂ ਰੱਖਣੀ ਪੈਂਦੀ। ਇਸ ਠਾਟ ਦੇ ਰਾਗਾਂ ਵਿਚ ਸਾਰੇ ਸੁਰ ਸ਼ੁੱਧ ਰੂਪ ਵਿਚ ਹੀ ਲੱਗਦੇ ਹਨ। ਵਿਕ੍ਰਤ ਸੁਰਾਂ ਦੇ ਪ੍ਰਯੋਗ ਦੀ ਮਨਾਹੀ ਹੈ। ਜਿਵੇਂ ਅੱਗੇ ਦੱਸਿਆ ਹੈ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ | ਗ | ਮ | ਪ | ਧ | ਨ | ਸਂ |
| ਚਾਬੀ ਨੰ: | 13 | 15 | 17 | 18 | 20 | 22 | 24 | 25 |
| **ਅਵਰੋਹੀ—** | ਸਂ | ਨ | ਧ | ਪ | ਮ | ਗ | ਰ | ਸ |
| | 25 | 24 | 22 | 20 | 18 | 17 | 15 | 13 |

**4. ਠਾਟ ਪੂਰਬੀ**—ਇਸ ਠਾਟ ਵਿਚ ਵੀ ਰ ਅਤੇ ਧ ਤਾਂ ਕੋਮਲ (ਰ̲ ਅਤੇ ਧ̲) ਲੱਗਦੇ ਹਨ, ਪਰੰਤੂ ਇਸ ਵਿਚ ਮ ਤੀਵਰ (ਮ̍) ਲੱਗਦਾ ਹੈ ਅਤੇ ਸ਼ੁੱਧ ਸੁਰ ਚਾਰ ਹੀ ਰਹਿ ਜਾਂਦੇ ਹਨ। ਇਸ ਕਰਕੇ ਤਿੰਨ ਕਾਲੇ ਅਤੇ ਚਾਰ ਸਫੇਦ ਪੜਦਿਆਂ ਦਾ ਪ੍ਰਯੋਗ ਹੁੰਦਾ ਹੈ, ਜਿਵੇਂ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ̲ | ਗ | ਮ̍ | ਪ | ਧ̲ | ਨ | ਸਂ |
| ਚਾਬੀ ਨੰ: | 13 | 14 | 17 | 19 | 20 | 21 | 24 | 25 |
| **ਅਵਰੋਹੀ—** | ਸਂ | ਨ | ਧ̲ | ਪ | ਮ̍ | ਗ | ਰ̲ | ਸ |
| | 25 | 24 | 21 | 20 | 19 | 17 | 14 | 13 |

**5. ਠਾਟ ਟੋਡੀ**—ਇਸ ਵਿਚ ਰ, ਗ ਅਤੇ ਧ ਤਾਂ ਕੋਮਲ ਲੱਗਦੇ ਹਨ ਪਰੰਤੂ ਮ ਤੀਵਰ (ਰ॒, ਗ॒, ਧ॒ ਅਤੇ ਮ॑) ਅਤੇ ਬਾਕੀ ਤਿੰਨ ਸੁਰ ਸ਼ੁੱਧ ਲੱਗਦੇ ਹਨ। ਇਸ ਲਈ ਹਾਰਮੋਨੀਅਮ ਤੇ ਠਾਟ ਟੋਡੀ ਅਤੇ ਠਾਟ ਭੈਰਵੀ ਵਜਾਉਂਦੇ ਸਮੇਂ ਚਾਰ-ਚਾਰ ਕਾਲੇ ਪੜਦਿਆਂ ਦਾ ਅਤੇ ਤਿੰਨ ਸਫੈਦ ਪੜਦਿਆਂ ਦਾ ਪ੍ਰਯੋਗ ਕਰਨਾ ਪੈਂਦਾ ਹੈ, ਜਿਵੇਂ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ॒ | ਗ॒ | ਮ॑ | ਪ | ਧ॒ | ਨ | ਸਂ |
| ਚਾਬੀ ਨੰ: | 13 | 14 | 16 | 19 | 20 | 21 | 24 | 25 |
| **ਅਵਰੋਹੀ—** | ਸਂ | ਨ | ਧ॒ | ਪ | ਮ | ਗ॒ | ਰ॒ | ਸ |
| | 25 | 24 | 21 | 20 | 19 | 16 | 14 | 13 |

**6. ਠਾਟ ਆਸਾਵਾਰੀ**—ਇਸ ਵਿਚ ਤਿੰਨ ਸੁਰ ਗ, ਧ ਅਤੇ ਨ ਕੋਮਲ (ਗ॒, ਧ॒ ਅਤੇ ਨ॒) ਲੱਗਦੇ ਹਨ ਅਤੇ ਬਾਕੀ ਸੁਰ ਸ਼ੁੱਧ, ਜਿਵੇਂ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ | ਗ॒ | ਮ | ਪ | ਧ॒ | ਨ॒ | ਸਂ |
| ਚਾਬੀ ਨੰ: | 13 | 15 | 16 | 18 | 20 | 21 | 23 | 25 |
| **ਅਵਰੋਹੀ—** | ਸਂ | ਨ॒ | ਧ॒ | ਪ | ਮ | ਗ॒ | ਰ | ਸ |
| | 25 | 23 | 21 | 20 | 18 | 16 | 15 | 13 |

**7. ਠਾਟ ਮਾਰਵਾ**—ਇਸ ਵਿਚ ਰ ਕੋਮਲ (ਰ॒) ਅਤੇ ਮ ਤੀਵਰ (ਮ॑) ਲੱਗਦਾ ਹੈ ਅਤੇ ਬਾਕੀ ਪੰਜ ਸੁਰ ਸ਼ੁੱਧ, ਜਿਵੇਂ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ॒ | ਗ | ਮ॑ | ਪ | ਧ | ਨ | ਸਂ |
| ਚਾਬੀ ਨੰ: | 13 | 14 | 17 | 19 | 20 | 22 | 24 | 25 |
| **ਅਵਰੋਹੀ—** | ਸ | ਨ | ਧ | ਪ | ਮ॑ | ਗ | ਰ॒ | ਸ |
| | 25 | 24 | 22 | 20 | 19 | 17 | 14 | 13 |

**8. ਠਾਟ ਖੱਮਾਜ**—ਹਾਰਮੋਨੀਅਮ ਤੇ ਠਾਟ ਕਲਿਆਣ ਦੇ ਵਾਂਗ ਹੀ ਠਾਠ ਖੱਮਾਜ 'ਤੇ ਅਧਾਰਿਤ ਰਾਗਾਂ ਨੂੰ ਵਜਾਉਂਦੇ ਸਮੇਂ ਵੀ ਮਾਤਰ ਇਕ ਕਾਲੇ ਪੜਦੇ ਦਾ ਪ੍ਰਯੋਗ ਕਰੋਗੇ, ਬਾਕੀ ਛੇ ਸੁਰ ਸਫੈਦ ਪੜਦਿਆਂ 'ਤੇ ਵਜਾਏ ਜਾਣਗੇ। ਪਰੰਤੂ ਇਸ ਵਿਚ ਕਾਲੇ ਪੜਦੇ ਤੋਂ ਤੀਵਰ ਦਾ ਮ ਨਹੀਂ, ਵਰਨਾ ਕੋਮਲ ਨਾ ਵਜਾਓਗੇ, ਕਿਉਂਕਿ ਇਸ ਰਾਗ ਵਿਚ ਨ ਤਾਂ ਕੋਮਲ (ਨ॒) ਲੱਗਦਾ ਹੈ ਅਤੇ ਬਾਕੀ ਛੇ ਸੁਰ ਸ਼ੁੱਧ। ਜਿਵੇਂ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ | ਗ | ਮ | ਪ | ਧ | ਨ॒ | ਸਂ |
| ਚਾਬੀ ਨੰ: | 13 | 15 | 17 | 18 | 20 | 22 | 23 | 25 |
| **ਅਵਰੋਹੀ—** | ਸਂ | ਨ॒ | ਧ | ਪ | ਮ | ਗ | ਰ | ਸ |
| | 25 | 24 | 22 | 20 | 19 | 17 | 15 | 13 |

**9. ਠਾਟ ਕਾਫੀ**—ਇਸ ਵਿਚ ਗ ਅਤੇ ਨ ਕੋਮਲ (ਗ॒ ਅਤੇ ਨ॒) ਲੱਗਦੇ ਹਨ ਅਤੇ ਬਾਕੀ ਪੰਜੇ ਸੁਰ ਸ਼ੁੱਧ, ਜਿਵੇਂ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰ | ਗੁ | ਮ | ਪ | ਧ | ਨੁ | ਸਂ |
| ਚਾਬੀ ਨੰ: | 13 | 15 | 16 | 18 | 20 | 22 | 23 | 25 |
| **ਅਵਰੋਹੀ—** | ਸਂ | ਨੁ | ਧ | ਪ | ਮ | ਗੁ | ਰ | ਸ |
| | 25 | 23 | 22 | 20 | 18 | 16 | 15 | 13 |

**10. ਠਾਟ ਭੈਰਵੀ**—ਇਸ ਵਿਚ ਚਾਰ ਸੁਰ ਰ, ਗ, ਧ ਅਤੇ ਨ ਕੋਮਲ (ਰੁ, ਗੁ, ਧੁ ਅਤੇ ਨੁ) ਲੱਗਦੇ ਹਨ ਅਤੇ ਬਾਕੀ ਤਿੰਨ ਸੁਰ ਸ਼ੁੱਧ। ਪਰੰਤੂ ਸ਼ੁੱਧ ਮ ਤਾਂ ਕੋਮਲ ਹੁੰਦਾ ਹੀ ਹੈ ਅਤੇ ਸ ਅਤੇ ਪ ਅਚੱਲ ਸੁਰ ਹਨ, ਜਿਵੇਂ—

| | | | | | | | | |
|---|---|---|---|---|---|---|---|---|
| **ਆਰੋਹੀ—** | ਸ | ਰੁ | ਗੁ | ਮ | ਪ | ਧੁ | ਨੁ | ਸਂ |
| ਚਾਬੀ ਨੰ: | 13 | 14 | 16 | 18 | 20 | 21 | 23 | 25 |
| **ਅਵਰੋਹੀ—** | ਸਂ | ਨੁ | ਧੁ | ਪ | ਮ | ਗੁ | ਰੁ | ਸ |
| | 25 | 23 | 21 | 20 | 18 | 16 | 14 | 13 |

## ਹਾਰਮੋਨੀਅਮ ਦੀ ਵਰਤੋਂ

ਹਾਰਮੋਨੀਅਮ ਸੰਗੀਤ ਦੇ ਸਾਜ਼ਾਂ ਦਾ ਇਕ ਵਿਗਿਆਨਕ ਤੇ ਸੁਧਰਿਆ ਹੋਇਆ ਰੂਪ ਹੈ। ਇਹੀ ਕਾਰਨ ਹੈ ਕਿ ਅੱਜ ਜਿੱਥੇ ਸੰਗੀਤ ਹੈ; ਉੱਥੇ ਹਾਰਮੋਨੀਅਮ ਜ਼ਰੂਰ ਹੋਵੇਗਾ ਕਾਰਨ ਇਹ ਕਿ ਇਸਦੀ ਵਰਤੋਂ ਹੋਰ ਸਾਜ਼ਾਂ ਦੇ ਮੁਕਾਬਲੇ ਕਾਫੀ ਸੌਖੀ ਹੈ ਅਤੇ ਇਸ ਨਾਲ ਰਲਕੇ ਸੰਗੀਤ ਵਿਚ ਨਵਾਂ ਰਸ ਆਉਂਦਾ ਹੈ। ਇਸ ਨੂੰ ਸਿੱਖਣਾ ਔਖਾ ਨਹੀਂ, ਪ੍ਰੰਤੂ ਇਸ ਸੰਬੰਧ ਵਿਚ ਕੁਝ ਹੋਰ ਗੱਲਾਂ ਦੱਸਣ ਤੋਂ ਪਹਿਲਾਂ ਅਸੀਂ ਇੱਥੇ ਇਕ ਬੁਨਿਆਦੀ ਗੱਲ ਦੱਸਣੀ ਚਾਹੁੰਦੇ ਹਾਂ, ਹਾਰਮੋਨੀਅਮ ਸਿੱਖਦੇ ਹੋਏ ਕਈ ਸੱਜਣ ਇਸ ਨੂੰ ਆਪਣੇ ਅੱਗੇ ਲੈ ਲੈਂਦੇ ਹਨ। ਸਾਜ ਸੰਗੀਤ ਲਈ ਹੁੰਦੇ ਹਨ, ਸੰਗੀਤ ਸਾਜ਼ਾਂ ਲਈ ਨਹੀਂ ਹੁੰਦਾ। ਇਸ ਵਿਚ ਸ਼ੱਕ ਨਹੀਂ ਕਿ ਸ਼ੁਰੂ-ਸ਼ੁਰੂ ਵਿਚ ਜਦ ਕੋਈ ਸੰਗੀਤ ਤੇ ਉਸ ਨਾਲ ਹਾਰਮੋਨੀਅਮ ਸਿੱਖਦਾ ਹੈ ਤਾਂ ਉਹ ਸੰਗੀਤ ਨੂੰ ਵਾਜੇ ਦੀਆਂ ਸੁਰਾਂ ਦੇ ਪਿੱਛੇ ਤੋਰਦਾ ਹੈ। ਸ਼ੁਰੂ-ਸ਼ੁਰੂ ਵਿਚ ਇਹ ਕਰਨਾ ਹੀ ਪੈਂਦਾ ਹੈ, ਪ੍ਰੰਤੂ ਜੇਕਰ ਏਸੇ ਲੀਹ ਨੂੰ ਅਪਣਾ ਲਿਆ ਜਾਵੇ ਤਾਂ ਸੰਗੀਤ ਲਈ ਹਾਰਮੋਨੀਅਮ ਇਕ ਅਜੇਹੀ ਡੰਗੋਰੀ ਬਣ ਜਾਵੇਗੀ ਕਿ ਜਿਸ ਤੋਂ ਬਿਨਾਂ ਫੇਰ ਉਸ ਸੰਗੀਤਕਾਰ ਦਾ ਸੰਗੀਤ ਅੱਗੇ ਹੀ ਨਹੀਂ ਵੱਧ ਸਕੇਗਾ। ਇਸ ਲਈ ਆਪਣੇ ਗਲ ਦੀ ਸੰਗੀਤਮਈ ਸੁਰ ਦੇ ਪਿੱਛੇ ਹਾਰਮੋਨੀਅਮ ਨੂੰ ਲਾਉਣ ਦਾ ਅਭਿਆਸ ਕਰਨਾ ਚਾਹੀਦਾ ਹੈ। ਤੁਸੀਂ ਵੇਖਿਆ ਹੋਵੇਗਾ ਕਿ ਚੰਗੇ ਸੰਗੀਤਕਾਰ ਵਾਜੇ ਨੂੰ ਬੰਦ ਕਰਕੇ ਆਪਣੇ ਸੰਗੀਤ ਦਾ ਉੱਚਾਰਣ ਕਰਦੇ ਹਨ ਅਤੇ ਫੇਰ ਵਾਜੇ ਦੀਆਂ ਸੁਰਾਂ ਛੇੜ ਕੇ ਉਸਨੂੰ ਆਪਣੇ ਪਿੱਛੇ ਲਾ ਲੈਂਦੇ ਹਨ। ਰਾਗ ਵਿਚ ਅਜਿਹੀਆਂ ਸੁਰਾਂ ਹਨ ਕਿ ਜੋ ਹਾਰਮੋਨੀਅਮ ਵਿਚੋਂ ਨਹੀਂ ਲੱਭਦੀਆਂ, ਉਹ ਉਸਤਾਦ ਰਾਗੀ ਵਾਜੇ ਨੂੰ ਪਿੱਛੇ ਲਾ ਕੇ ਹੀ ਉੱਚਾਰਦੇ ਹਨ। ਹਾਰਮੋਨੀਅਮ ਦੇ ਪਿੱਛੇ ਲੱਗਣ ਦਾ ਮਤਲਬ ਇਹ ਹੈ ਕਿ ਮੁੜ ਇਸ ਤੋਂ ਬਿਨਾਂ ਸੰਗੀਤ ਦਾ ਉੱਚਾਰਣ ਹੀ ਨਾ ਹੋ ਸਕੇ, ਇਸ ਲਈ ਅਭਿਆਸ ਵਿਚ ਸ਼ੁਰੂ ਤੋਂ ਹੀ ਅਜਿਹਾ ਯਤਨ ਕਰੋ ਕਿ ਹਾਰਮੋਨੀਅਮ ਨੂੰ ਆਪਣੇ ਪਿੱਛੇ ਲਾਇਆ ਜਾਵੇ, ਇਸ ਤਰ੍ਹਾਂ ਤੁਹਾਡਾ ਸੰਗੀਤ ਹਮੇਸ਼ਾ ਹਾਰਮੋਨੀਅਮ 'ਤੇ ਛਾਇਆ ਰਹੇਗਾ। ਹਾਰਮੋਨੀਅਮ ਤੁਹਾਡੇ ਸੰਗੀਤ ਤੇ ਕਦੇ ਵੀ ਛਾ ਨਹੀਂ ਸਕੇਗਾ।

ਠਾਟ ਕਿਸੇ ਰਾਗ ਵਿਚ ਮਨਾਹੀ ਵਾਲੇ ਸੁਰਾਂ ਦੇ ਬਾਰੇ ਤਾਂ ਦੱਸਦੇ ਹਨ ਪਰ ਸੰਗੀਤ ਰਚਨਾ ਵਿਚ ਉਨ੍ਹਾਂ ਦੇ ਦੁਹਰਾਉਣ ਬਾਰੇ ਕੁਝ ਨਹੀਂ ਦੱਸਦੇ। ਕਿਸੇ ਸੁਰ-ਲਿਪੀ ਵਿੱਚ ਕਿਹੜੇ ਸੁਰ ਦਾ ਪ੍ਰਯੋਗ ਕਿਸ ਰੂਪ ਵਿਚ ਕੀਤਾ ਜਾਵੇਗਾ, ਇਸ ਬਾਰੇ ਤਾਂ ਦੱਸਦੇ ਹਨ ਪਰ ਕਿਸ ਸੰਗੀਤ ਰਚਨਾ ਵਿਚ ਕਿਹੜਾ ਸੁਰ ਕਿੰਨੀ ਵਾਰ ਆਏਗਾ ਇਸ ਬਾਰੇ ਮੌਨ ਹਨ। ਇਸ ਲਈ ਕਿਸੇ ਗੀਤ ਨੂੰ ਠਾਟਾਂ ਦੇ ਅਧਾਰ 'ਤੇ ਸੰਗੀਤ-ਬਧ ਨਹੀਂ ਕੀਤਾ ਜਾ ਸਕਦਾ, ਉਸ ਲਈ ਸਾਨੂੰ ਰਾਗਾਂ ਦਾ ਸਹਾਰਾ ਲੈਣਾ ਪਏਗਾ। ਲੱਗਣ ਵਾਲੇ ਸੁਰਾਂ ਦੀ ਸੰਖਿਆ ਦੇ ਅਧਾਰ 'ਤੇ ਰਾਗਾਂ ਨੂੰ ਮੁੱਖ ਰੂਪ ਨਾਲ ਤਿੰਨ ਵਰਗਾਂ ਵਿਚ ਸ਼੍ਰੇਣੀ-ਬਧ ਕੀਤਾ ਜਾ ਸਕਦਾ ਹੈ—ਔੜਵ, ਸ਼ਾਡਵ ਅਤੇ ਸੰਪੂਰਣ।

**ਰਾਗਾਂ ਬਾਰੇ ਉਪਭੇਦ**—ਰਾਗ ਉਂਝ ਤਾਂ ਤਿੰਨ ਤਰ੍ਹਾਂ ਦੇ ਹੀ ਹੁੰਦੇ ਹਨ ਪਰੰਤੂ ਅਜਿਹਾ ਵੀ ਹੁੰਦਾ ਹੈ ਕਿ ਕਿਸੇ ਗੀਤ ਜਾਂ ਬੋਲ ਦੇ ਆਰੋਹੀ ਕ੍ਰਮ ਵਿਚ ਤਾਂ ਸਾਰੇ ਸਤ ਸੁਰ ਇਸਤੇਮਾਲ ਹੋਣ ਅਤੇ ਅਵਰੋਹੀ ਕ੍ਰਮ ਵਿਚ ਕੇਵਲ ਪੰਜ ਜਾਂ ਛੇ ਸੁਰ ਹੀ। ਇਸ ਲਈ ਆਰੋਹੀ ਅਤੇ ਅਵਰੋਹੀ ਕ੍ਰਮ ਨਾਲ ਸੁਰਾਂ ਦੀ ਸੰਖਿਆ ਦੇ ਅਧਾਰ 'ਤੇ ਇਨ੍ਹਾਂ ਤਿੰਨਾਂ ਹੀ ਰਾਗਾਂ ਨੂੰ ਦੁਬਾਰਾ ਤਿੰਨ-ਤਿੰਨ ਉਪਭਾਗਾਂ ਵਿਚ ਵੰਡਿਆ ਗਿਆ ਹੈ—

1. **ਔੜਵ**—

**(ੳ) ਔੜਵ ਔੜਵ**—ਜਿਨ੍ਹਾਂ ਰਾਗਾਂ ਦੇ ਆਰੋਹੀ ਵਿਚ ਵੀ ਪੰਜ ਸੁਰਾਂ ਦਾ ਪ੍ਰਯੋਗ ਹੋਵੇ ਅਤੇ ਅਵਰੋਹੀ ਵਿਚ ਵੀ ਕੇਵਲ ਪੰਜ ਹੀ ਸੁਰਾਂ ਦਾ ਪ੍ਰਯੋਗ ਹੋਵੇ ਉਨ੍ਹਾਂ ਨੂੰ ਔੜਵ ਔੜਵ ਜਾਤੀ ਦਾ ਰਾਗ ਕਹਿੰਦੇ ਹਨ। ਹਾਰਮੋਨੀਅਮ ਤੇ ਵਜਾਉਂਦੇ ਸਮੇਂ ਮਾਤਰ ਪੰਜ ਪੜਦਿਆਂ ਦਾ ਹੀ ਪ੍ਰਯੋਗ ਹੁੰਦਾ ਹੈ।

**(ਅ) ਔੜਵ ਸ਼ਾੜਵ**—ਇਸ ਰਾਗ ਵਿਚ ਆਰੋਹੀ ਵਿਚ ਪੰਜ ਸੁਰਾਂ ਦਾ ਪ੍ਰਯੋਗ ਹੁੰਦਾ ਹੈ ਅਤੇ ਅਵਰੋਹੀ ਵਿਚ ਛੇ ਸੁਰਾਂ ਦਾ। ਉਸਨੂੰ ਔੜਵ ਸ਼ਾੜਵ ਜਾਤੀ ਦਾ ਰਾਗ ਕਹਿੰਦੇ ਹਨ।

**(ੲ) ਔੜਵ ਸੰਪੂਰਣ**—ਜਿਸ ਰਾਗ ਦੀ ਆਰੋਹੀ ਵਿਚ ਤਾਂ ਪੰਜ ਸੁਰਾਂ ਦਾ ਹੀ ਪ੍ਰਯੋਗ ਹੁੰਦਾ ਹੈ ਪਰੰਤੂ ਅਵਰੋਹੀ ਵਿਚ ਸੱਤਾਂ ਸੁਰਾਂ ਦਾ ਪ੍ਰਯੋਗ ਹੁੰਦਾ ਹੈ। ਉਸ ਰਾਗ ਨੂੰ ਔੜਵ-ਸ਼ਾੜਵ ਜਾਤੀ ਦਾ ਰਾਗ ਕਹਿੰਦੇ ਹਨ।

2. **ਸ਼ਾੜਵ**—

**(ੳ) ਸ਼ਾੜਵ ਔੜਵ**—ਜਿਸ ਰਾਗ ਦੀ ਆਰੋਹੀ ਵਿਚ ਛੇ ਸੁਰਾਂ ਦਾ ਪ੍ਰਯੋਗ ਹੁੰਦਾ ਹੈ ਅਤੇ ਅਵਰੋਹੀ ਵਿਚ ਸਿਰਫ ਪੰਜ ਹੀ ਸੁਰਾਂ ਦਾ ਪ੍ਰਯੋਗ ਹੁੰਦਾ ਹੈ ਉਸਨੂੰ ਸ਼ਾੜਵ ਔੜਵ ਜਾਤੀ ਦਾ ਰਾਗ ਕਹਿੰਦੇ ਹਨ।

**(ਅ) ਸ਼ਾੜਵ ਸ਼ਾੜਵ**—ਜਿਸ ਰਾਗ ਦੇ ਆਰੋਹੀ ਅਤੇ ਅਵਰੋਹੀ ਦੋਨਾਂ ਵਿਚ ਹੀ ਛੇ-ਛੇ ਸੁਰਾਂ ਦਾ ਪ੍ਰਯੋਗ ਹੁੰਦਾ ਹੈ, ਉਨ੍ਹਾਂ ਨੂੰ ਸ਼ਾੜਵ ਸ਼ਾੜਵ ਜਾਤੀ ਦਾ ਰਾਗ ਕਹਿੰਦੇ ਹਨ।

**(ੲ) ਸ਼ਾੜਵ ਸੰਪੂਰਣ**—ਜਿਸ ਰਾਗ ਦੀ ਆਰੋਹੀ ਵਿਚ ਛੇ ਅਤੇ ਅਵਰੋਹੀ ਵਿਚ ਸੱਤਾਂ ਸੁਰਾਂ ਦਾ ਪ੍ਰਯੋਗ ਹੁੰਦਾ ਹੈ ਉਸ ਰਾਗ ਨੂੰ ਸ਼ਾੜਵ ਸੰਪੂਰਣ ਜਾਤੀ ਦਾ ਰਾਗ ਕਹਿੰਦੇ ਹਨ।

3. **ਸੰਪੂਰਣ—**

**(ੳ) ਸੰਪੂਰਣ ਔੜਵ**—ਜਿਸ ਰਾਗ ਦੀ ਆਰੋਹੀ ਵਿਚ ਤਾਂ ਸਤ ਸੁਰਾਂ ਦਾ ਪ੍ਰਯੋਗ ਹੋਵੇ, ਪਰੰਤੂ ਅਵਰੋਹੀ ਵਿਚ ਕੇਵਲ ਪੰਜ ਹੀ ਸੁਰ ਦਾ, ਉਸਨੂੰ ਸੰਪੂਰਣ ਔੜਵ ਜਾਤੀ ਦਾ ਰਾਗ ਕਹਿੰਦੇ ਹਨ।

**(ਅ) ਸੰਪੂਰਣ ਸ਼ਾੜਵ**—ਜਿਸ ਰਾਗ ਦੀ ਆਰੋਹੀ ਵਿਚ ਤਾਂ ਸੱਤਾਂ ਸੁਰਾਂ ਦਾ ਪ੍ਰਯੋਗ ਹੁੰਦਾ ਹੈ ਅਤੇ ਅਵਰੋਹੀ ਵਿਚ ਛੇ ਸੁਰਾਂ ਦਾ, ਉਸਨੂੰ ਸੰਪੂਰਣ ਸ਼ਾੜਵ ਜਾਤੀ ਦਾ ਰਾਗ ਕਹਿੰਦੇ ਹਨ।

**(ੲ) ਸੰਪੂਰਣ ਸੰਪੂਰਣ**—ਜਿਸ ਰਾਗ ਦੀ ਆਰੋਹੀ ਵਿਚ ਵੀ ਸੱਤਾਂ ਸੁਰਾਂ ਦਾ ਪ੍ਰਯੋਗ ਹੋਵੇ ਅਤੇ ਅਵਰੋਹੀ ਵਿਚ ਵੀ ਸੱਤਾਂ ਸੁਰਾਂ ਦਾ ਪ੍ਰਯੋਗ ਹੋਵੇ, ਉਸ ਰਾਗ ਨੂੰ ਸੰਪੂਰਣ ਸੰਪੂਰਣ ਜਾਤੀ ਦਾ ਰਾਗ ਕਹਿੰਦੇ ਹਨ।



## ਰਾਗਾਂ ਅਤੇ ਸੁਰਾਂ ਦਾ ਸੰਬੰਧ



ਵੱਖ-ਵੱਖ ਰਾਗਾਂ ਦੀਆਂ ਸਰਗਮਾਂ ਵਿਚ ਕਿਸੇ ਰਾਗ ਦੀ ਇਕ ਪੰਕਤੀ ਵਿਚ ਕੋਈ ਸੁਰ ਛੇ-ਸਤ ਵਾਰ ਆਉਂਦਾ ਹੈ ਤਾਂ ਕੋਈ ਸਿਰਫ ਇਕ ਵਾਰ ਆਉਂਦਾ ਹੈ। ਸੁਰ ਦੀ ਇਹ ਵਾਰ-ਵਾਰ ਵਰਤੋਂ ਹੀ ਰਾਗ ਵਿਚ ਉਸ ਸੁਰ ਦੇ ਮਹੱਤਵ ਨੂੰ ਪ੍ਰਗਟ ਕਰਦੀ ਹੈ ਅਤੇ ਇਸਦੇ ਆਧਾਰ 'ਤੇ ਹੀ ਉਸ ਰਾਗ ਦਾ ਨਾਮਕਰਣ ਅਤੇ ਗੀਤ ਦੀ ਸੁਰ-ਲਿਪੀ ਦਾ ਨਿਰਮਾਣ ਹੁੰਦਾ ਹੈ। ਸੁਰਾਂ ਦੇ ਦੁਹਰਾਓ ਅਨੁਸਾਰ ਹੀ ਸੰਗੀਤ-ਗੁਰੂਆਂ ਨੇ ਵੱਖ-ਵੱਖ ਨਾਂ ਦਿੱਤੇ ਹਨ, ਜਿਵੇਂ—

1. **ਅਨੁਵਾਦੀ ਸੁਰ**—ਵਾਦੀ ਅਤੇ ਸਮਵਾਦੀ ਸੁਰਾਂ ਨੂੰ ਛੱਡ ਕੇ ਬਾਕੀ ਜਿੰਨੇ ਵੀ ਸੁਰ ਰਾਗ ਵਿਚ ਪ੍ਰਯੋਗ ਹੁੰਦੇ ਹਨ, ਉਨ੍ਹਾਂ ਸਾਰਿਆਂ ਨੂੰ ਅਨੁਵਾਦੀ ਸੁਰ ਕਿਹਾ ਜਾਂਦਾ ਹੈ।

2. **ਵਾਦੀ ਸੁਰ**—ਜਿਹੜੇ ਸੁਰ ਰਾਗ ਵਿਚ ਹੋਰ ਸੁਰਾਂ ਨਾਲੋਂ ਜ਼ਿਆਦਾ ਪ੍ਰਯੋਗ ਵਿਚ ਆਉਂਦੇ ਹਨ, ਉਸਨੂੰ ਵਾਦੀ ਕਹਿੰਦੇ ਹਨ। ਇਸ ਸੁਰ ਦਾ ਮਹੱਤਵ ਬਾਕੀ ਸਾਰੇ ਸੁਰਾਂ ਤੋਂ ਜ਼ਿਆਦਾ ਹੁੰਦਾ ਹੈ ਅਤੇ ਇਸ ਸੁਰ ਤੋਂ ਹੀ ਰਾਗ ਦਾ ਸਰੂਪ ਪ੍ਰਗਟ ਹੁੰਦਾ ਹੈ।

3. **ਵਿਵਾਦੀ ਸੁਰ**—ਜਿਨ੍ਹਾਂ ਸੁਰਾਂ ਦੇ ਪ੍ਰਯੋਗ ਰਾਗ ਵਿਚ ਮਨਾਹੀ ਹੁੰਦੀ ਹੈ ਯਾਨੀ ਜਿਨ੍ਹਾਂ ਸੁਰਾਂ ਦੇ ਪ੍ਰਯੋਗ ਨਾਲ ਰਾਗ ਦਾ ਸਰੂਪ ਵਿਕ੍ਰਤ ਹੋ ਜਾਏ, ਉਨ੍ਹਾਂ ਨੂੰ ਵਿਵਾਦੀ ਸੁਰ ਕਿਹਾ ਜਾਂਦਾ ਹੈ।

4. **ਪਕੜ**—ਕੁਝ ਮੁੱਖ ਸੁਰਾਂ ਦੇ ਉਸ ਇਕੱਠ ਨੂੰ ਪਕੜ ਕਹਿੰਦੇ ਹਨ ਜਿਨ੍ਹਾਂ ਨਾਲ ਰਾਗ-ਵਿਸ਼ੇਸ਼ ਦਾ ਸਰੂਪ ਪ੍ਰਗਟ ਹੁੰਦਾ ਹੈ। ਸੁਰਾਂ ਦੇ ਦੁਹਰਾਓ ਫੜਨ ਤੋਂ ਫੌਰਨ ਇਹ ਪਤਾ ਲੱਗ ਜਾਂਦਾ ਹੈ ਕਿ ਇਹ ਕਿਹੜਾ ਰਾਗ ਹੈ।

5. **ਸਮਵਾਦੀ ਸੁਰ**—ਸਮਵਾਦੀ ਸੁਰ ਉਸਨੂੰ ਕਹਿੰਦੇ ਹਨ ਜਿਹੜਾ ਕਿ ਵਾਦੀ ਸੁਰ ਤੋਂ ਤਾਂ ਘੱਟ ਪਰੰਤੂ ਸਾਰੇ ਸੁਰਾਂ ਤੋਂ ਜ਼ਿਆਦਾ ਪ੍ਰਯੋਗ ਵਿਚ ਲਿਆਇਆ ਜਾਂਦਾ ਹੈ। ਵਾਦੀ ਸੁਰ ਦੇ ਵਾਂਗ ਹੀ ਸਮਵਾਦੀ ਸੁਰ ਵੀ ਰਾਗ ਨੂੰ ਰੂਪ ਪ੍ਰਦਾਨ ਕਰਨ ਵਿਚ ਇਕ ਮਹੱਤਵਪੂਰਣ ਭੂਮਿਕਾ ਅਦਾ ਕਰਦਾ ਹੈ।



## ਵੱਖ-ਵੱਖ ਠਾਟਾਂ ਦੇ ਕੁਝ ਖਾਸ ਰਾਗ ਅਤੇ ਉਨ੍ਹਾਂ ਦੇ ਵਜਾਉਣ ਦਾ ਸਮਾਂ



ਵਿਵਹਾਰਿਕ ਰੂਪ ਵਿਚ ਠਾਟ ਦਸ ਹਨ ਤਾਂ ਰਾਗ ਸੈਂਕੜੇ ਅਤੇ ਰਾਗਣੀਆਂ ਹਜ਼ਾਰਾਂ ਹਨ। ਇਕ ਠਾਟ ਵਿਚ ਦਰਜਨਾਂ ਹੀ ਰਾਗ ਆਉਂਦੇ ਹਨ, ਪਰੰਤੂ ਉਨ੍ਹਾਂ ਸਾਰਿਆਂ ਦਾ ਵਿਵੇਚਨ ਕਿਤਾਬ

ਵਿਚ ਸੰਭਵ ਨਹੀਂ ਹੈ। ਇਸ ਲਈ ਕੁਝ ਚੁਣੇ ਹੋਏ, ਅਤਿਅੰਤ ਪ੍ਰਚੱਲਤ ਅਤੇ ਬਹੁ-ਉਪਯੋਗੀ ਰਾਗਾਂ ਦੀ ਪਕੜ, ਸਰਗਮਾਂ ਅਤੇ ਗਾਉਣ-ਵਜਾਉਣ ਦਾ ਸਮਾਂ ਹੀ ਦਿੱਤਾ ਜਾ ਰਿਹਾ ਹੈ।

**1. ਠਾਟ ਕਲਿਆਣ (ਯਮਨ) 'ਤੇ ਅਧਾਰਿਤ ਰਾਗ**




**(ੳ) ਰਾਗ ਸ਼ੁੱਧ ਕਲਿਆਣ**—ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮ ਛੇ ਵਜੇ ਤੋਂ ਰਾਤੀਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਰ ਸ ਰ ਸ ਨ਼ ਧ਼ ਪ਼ ਧ਼ ਸ ਰ ਗ ਪ ਗ ਰ ਸ

**(ਅ) ਰਾਗ ਭੁਪਾਲੀ**—ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮ ਛੇ ਵਜੇ ਤੋਂ ਰਾਤੀਂ 9 ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਰ ਸ ਧ਼ ਸ ਰ ਗ ਪ ਗ ਧ ਪ ਗ ਰ ਸ

**(ੲ) ਰਾਗ ਹਿੰਡੋਲ**—ਇਸ ਰਾਗ ਦੇ ਗਾਉਣ ਦਾ ਸਮਾਂ ਸਵੇਰੇ ਛੇ ਵਜੇ ਤੋਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਸ ਧ਼ ਮ̍ ਧ਼ ਸ ਗ ਮ̍ ਧ ਨ ਧ ਮ̍ ਗ ਸ

**(ਸ) ਰਾਗ ਯਮਨ ਕਲਿਆਣ**—ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮੀਂ ਛੇ ਵਜੇ ਤੋਂ ਰਾਤੀਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਰ ਨ਼ ਰ ਸ ਗ ਰ ਗ ਪ ਮ̍ ਗ ਰ ਪ ਰ ਸ

**(ਹ) ਰਾਗ ਗੌੜ ਸਾਰੰਗ**—ਇਸ ਰਾਗ ਦੇ ਗਾਉਣ ਦਾ ਸਮਾਂ ਦੁਪਹਿਰ ਬਾਰ੍ਹਾਂ ਵਜੇ ਤੋਂ ਤਿੰਨ ਵਜੇ ਤਕ ਹੈ।

**ਰਾਗ ਦਾ ਸਰੂਪ**—ਰ ਸ ਗ ਰ ਮ̍ ਗ ਪ ਮ̍ ਧ ਪ ਮ̍ ਗ ਰ ਗ ਪ ਰ ਸ

**(ਕ) ਰਾਗ ਹੰਭੀਰ**—ਇਹ ਰਾਗ ਸ਼ਾਮ ਛੇ ਵਜੇ ਤੋਂ ਰਾਤੀਂ ਨੌਂ ਵਜੇ ਤਕ ਗਾਇਆ ਅਤੇ ਵਜਾਇਆ ਜਾਂਦਾ ਹੈ।

**ਰਾਗ ਦਾ ਸਰੂਪ**—ਸ ਰ ਸ ਗ ਮ ਧ ਸਂ ਨ ਧ ਮ ਪ ਮ̍ ਪ ਧ ਪ ਗ ਮ̍ ਰ ਸ

**(ਖ) ਰਾਗ ਕੇਦਾਰਾ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਸ਼ਾਮ ਛੇ ਵਜੇ ਤੋਂ ਰਾਤੀਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਸ ਮ̍ ਮ̍ ਪ ਧ ਪ ਮ̍ ਪ ਧ ਪ ਮ̍ ਪ ਮ̍ ਰ ਗ

**2. ਠਾਟ ਭੈਰਵ 'ਤੇ ਅਧਾਰਿਤ ਪ੍ਰਮੁੱਖ ਰਾਗ**




**(ੳ) ਰਾਗ ਅਹੀਰ ਭੈਰਵ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਸਵੇਰੇ ਤਿੰਨ ਵਜੇ ਤੋਂ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਮ ਰੁ ਸ ਰੁ ਗ ਮ ਪ ਧ ਨੁ ਧੁ ਪ ਮ ਪ ਮ ਗ ਗ ਰੁ ਸ

**(ਅ) ਰਾਗ ਭੈਰਵ**—ਇਸ ਰਾਗ ਦਾ ਗਾਉਣ-ਵਜਾਉਣ ਦਾ ਸਮਾਂ ਸਵੇਰੇ ਤਿੰਨ ਵਜੇ ਤੋਂ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਸ ਰੁ ਗ ਮ ਪ ਧੁ ਪ ਮ ਗ ਰੁ ਗ ਮ ਪ ਮ ਗ ਰੁ ਸ

**(ੲ) ਰਾਗ ਜੋਗੀਆ**—ਇਸ ਰਾਗ ਦਾ ਗਾਉਣ-ਵਜਾਉਣ ਦਾ ਸਮਾਂ ਵੀ ਸਵੇਰੇ ਤਿੰਨ ਵਜੇ ਤੋਂ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਰੁ ਮ ਪ ਧੁ ਸਂ ਨ ਧੁ ਪ ਧੁ ਮ ਪ ਧੁ ਮ ਰੁ ਗ

**(ਸ) ਰਾਗ ਪ੍ਰਭਾਤ**—ਇਸ ਰਾਗ ਦੇ ਗਾਉਣ ਦਾ ਸਮਾਂ ਵੀ ਸਵੇਰੇ ਤਿੰਨ ਵਜੇ ਤੋਂ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਮ ਗ ਰੁ ਸ ਰੁ ਸ ਧ਼ ਨ਼ ਸ ਗ ਮ ਧੁ ਪ ਮ ਗ ਰੁ ਗ ਮ

**(ਹ) ਰਾਗ ਗੁਣਕਲੀ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਵੀ ਸਵੇਰੇ ਤਿੰਨ ਵਜੇ ਤੋਂ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਰੁ ਸ ਧੁ ਸ ਮ ਰੁ ਪ ਧੁ ਪ ਮ ਰੁ ਪ ਮ ਰੁ ਸ

**3. ਠਾਟ ਬਿਲਾਵਲ ਦੇ ਕੁਝ ਰਾਗ**




**(ੳ) ਰਾਗ ਸ਼ੰਕਰਾ**—ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮੀਂ ਛੇ ਵਜੇ ਤੋਂ ਰਾਤੀਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਸਂ ਨ ਪ ਨ ਧ ਸਂ ਨ ਪ ਗ ਪ ਗ ਸ

**(ਅ) ਰਾਗ ਕੁਕੁੰਭ**—ਇਸ ਰਾਗ ਦੇ ਗਾਉਣ ਦਾ ਸਮਾਂ ਸਵੇਰੇ ਛੇ ਵਜੇ ਤੋਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਸ ਗ ਗ ਮ ਪ ਮ ਗ ਰ ਗ ਮ ਪ ਧ ਸਂ ਧ ਪ ਮ ਪ ਮ ਗ ਮ ਰ ਸ

**(ੲ) ਰਾਗ ਦੇਸ਼ਕਾਰ**—ਇ:ਸ ਰਾਗ ਦੇ ਗਾਉਣ ਦਾ ਸਮਾਂ ਸਵੇਰੇ ਨੌਂ ਵਜੇ ਤੋਂ ਦੁਪਹਿਰ ਬਾਰ੍ਹਾਂ ਵਜੇ ਤਕ ਹੈ।

**ਰਾਗ ਦਾ ਸਰੂਪ**—ਸ ਧ ਪ ਗ ਪ ਧ ਸਂ ਧ ਪ ਗ ਪ ਧ ਪ ਗ ਰ ਸ

**(ਸ) ਰਾਗ ਅਹੱਲਿਆ ਬਿਲਾਵਲ**—ਇਸ ਰਾਗ ਦੇ ਗਾਉਣ ਦਾ ਸਮਾਂ ਸਵੇਰੇ ਛੇ ਵਜੇ ਤੋਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਰ ਗ ਪ ਧ ਨ ਧ ਸਂ ਸਂ ਨ ਧ ਨ ਧ ਪ ਮ ਗ ਮ ਰ ਸ

**(ਹ) ਰਾਗ ਦੁਰਗਾ**—ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮੀਂ ਛੇ ਵਜੇ ਤੋਂ ਰਾਤੀਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਪ ਮ ਧ ਧ ਮ ਰ ਪ ਸਂ ਧ ਸਂ ਰਂ ਪ ਧ ਮ ਰ ਸ

**(ਕ) ਰਾਗ ਸ਼ੁੱਧ ਬਿਲਾਵਲ**—ਇਸ ਰਾਗ ਦੇ ਗਾਉਣ ਦਾ ਸਮਾਂ ਸਵੇਰੇ ਛੇ ਵਜੋ ਤੋਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਸ ਰ ਗ ਮ ਪ ਧ ਨ ਸਂ ਨ ਧ ਪ ਮ ਗ ਮ ਰ ਸ

**(ਖ) ਰਾਗ ਪਹਾੜੀ**—ਇਸ ਰਾਗ ਨੂੰ ਆਮ ਤੌਰ 'ਤੇ ਵਰਖਾ ਰੁੱਤ ਵਿਚ ਗਾਇਆ ਅਤੇ ਵਜਾਇਆ ਜਾਂਦਾ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮੀਂ ਛੇ ਵਜੇ ਤੋਂ ਰਾਤੀਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਰ ਸ ਧ਼ ਪ਼ ਧ਼ ਗ ਪ ਧ ਪ ਗ ਰ ਸ ਧ਼

4. ਠਾਟ ਪੂਰਵੀ 'ਤੇ ਅਧਾਰਿਤ ਪੰਜ ਮੁੱਖ ਰਾਗ




**(ੳ) ਰਾਗ ਬਸੰਤੀ**—ਇਸ ਰਾਗ ਦੇ ਗਾਉਣ ਦਾ ਸਮਾਂ ਸਵੇਰੇ ਤਿੰਨ ਵਜੇ ਤੋਂ ਛੇ ਵਜੇ ਤਕ ਹੈ। ਇਹ ਵਰਖਾ ਰੁੱਤ ਦਾ ਖਾਸ ਰਾਗ ਹੈ।

**ਰਾਗ ਦਾ ਸਰੂਪ**—ਸ ਗ ਮਂ ਧੁ ਰਂ ਸਂ ਰੁਂ ਨ ਧੁ ਪ ਮਂ ਗ ਮਂ ਗ ਨ ਮਂ ਗ ਮਂ ਗ ਰੁ ਸ

**(ਅ) ਰਾਗ ਸ਼੍ਰੀ**—ਇਸ ਰਾਗ ਦੇ ਗਾਉਣ ਦਾ ਸਮਾਂ ਦੁਪਹਿਰ ਬਾਅਦ ਤਿੰਨ ਵਜੇ ਤੋਂ ਸ਼ਾਮ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਰੁ ਸ ਮਂ ਪ ਧੁ ਪ ਨ ਸਂ ਨ ਧੁ ਪ ਮਂ ਗ ਰੁ ਸ

**(ੲ) ਰਾਗ ਗੌਰੀ**—ਇਸ ਰਾਗ ਦੇ ਗਾਉਣ ਦਾ ਸਮਾਂ ਦੁਪਹਿਰ ਬਾਅਦ ਤਿੰਨ ਵਜੇ ਤੋਂ ਸ਼ਾਮ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਸ ਨ਼ ਧੁ ਨ਼ ਰੁ ਗ ਰੁ ਮਂ ਗ ਰੁ ਸਂ ਰ ਨ਼ ਸ

**(ਸ) ਰਾਗ ਪੂਰਵੀ**—ਇਸ ਰਾਗ ਨੂੰ ਵਜਾਉਣ-ਗਾਉਣ ਦਾ ਸਮਾਂ ਦੁਪਹਿਰ ਬਾਅਦ ਸ਼ਾਮੀਂ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਨ ਸ ਰੁ ਗ ਮਂ ਗ ਮਂ ਪ ਧੁ ਪ ਮਂ ਗ ਮ ਗ ਰੁ ਸੁ

**(ਹ) ਰਾਗ ਪੂਰੀਆ ਰਾਗ ਸ਼੍ਰੀ**—ਇਸ ਰਾਗ ਦੇ ਗਾਉਣ ਦਾ ਸਮਾਂ ਦੁਪਹਿਰ ਬਾਅਦ ਤਿੰਨ ਵਜੇ ਤੋਂ ਸ਼ਾਮ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਨ ਰੁ ਗ ਮਂ ਪ ਧੁ ਪ ਮਂ ਗ ਮਂ ਰੁ ਗ ਧੁ ਮਂ ਗ ਰੁ ਸ

5. ਠਾਟ ਤੋੜੀ (ਟੋਡੀ) ਦੇ ਦੋ ਰਾਗ



**(ੳ) ਰਾਗ ਤੋੜੀ**—ਇਸ ਰਾਗ ਦੇ ਗਾਉਣ ਦਾ ਸਮਾਂ ਦੁਪਹਿਰ ਤਿੰਨ ਵਜੇ ਤੋਂ ਸ਼ਾਮ ਛੇ ਵਜੇ ਤਕ ਹੈ। ਕੁਝ ਵਿਦਵਾਨ ਇਸ ਰਾਗ ਨੂੰ ਗਾਉਣ-ਵਜਾਉਣ ਦਾ ਸਮੇਂ ਦਿਨ ਦਾ ਪਹਿਲਾ ਅਤੇ ਦੂਜਾ ਪਹਿਰ ਮੰਨਦੇ ਹਨ।

**ਰਾਗ ਦਾ ਸਰੂਪ**—ਧ ਨ ਰ ਗ ਰ ਸ ਮ ਗ ਰ ਸੰ

**(ਅ) ਰਾਗ ਮੁਲਤਾਨੀ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਦੁਪਹਿਰ ਤਿੰਨ ਵਜੇ ਤੋਂ ਸ਼ਾਮ ਛੇ ਵਜੇ ਤਕ ਮੰਨਿਆ ਗਿਆ ਹੈ।

**ਰਾਗ ਦਾ ਸਰੂਪ**—ਨ਼ ਸ ਮ ਗ ਪ ਨ ਰ ਸ

**6. ਠਾਟ ਆਸਾਵਾਰੀ ਦੇ ਤਿੰਨ ਪ੍ਰਮੁੱਖ ਰਾਗ**




**(ੳ) ਰਾਗ ਦਰਬਾਰੀ ਕਾਨੜਾ**—ਇਸ ਰਾਗ ਦੇ ਗਾਉਣ ਵਜਾਉਣ ਦਾ ਸਮਾਂ ਮੱਧ ਰਾਤੀਂ ਬਾਰ੍ਹਾਂ ਵਜੇ ਤੋਂ ਸਵੇਰੇ ਤਿੰਨ ਵਜੇ ਤਕ ਹੈ।

**ਰਾਗ ਦਾ ਸਰੂਪ**—ਧ ਨ ਸੰ ਰ ਗ ਮ ਸ ਰ ਸ

**(ਅ) ਰਾਗ ਅੜਾਨਾ**—ਇਸ ਰਾਗ ਨੂੰ ਗਾਉਣ-ਵਜਾਉਣ ਦਾ ਸਮਾਂ ਮੱਧ ਰਾਤੀਂ ਬਾਰ੍ਹਾਂ ਵਜੇ ਤੋਂ ਸਵੇਰੇ ਤਿੰਨ ਵਜੇ ਤਕ ਹੈ।

**ਰਾਗ ਦਾ ਸਰੂਪ**—ਸੰ ਧ ਨ ਸੰ ਧ ਨ ਪ ਮ ਪ ਗ ਮ ਰ ਸ

**(ੲ) ਰਾਗ ਦੇਸੀ**—ਇਸ ਰਾਗ ਨੂੰ ਗਾਉਣ-ਵਜਾਉਣ ਦਾ ਸਮਾਂ ਦਿਨ ਦਾ ਦੂਸਰਾ ਪਹਿਰ ਯਾਨੀ ਕਿ ਸਵੇਰੇ ਨੌਂ ਵਜੇ ਤੋਂ ਦੁਪਹਿਰ ਬਾਰ੍ਹਾਂ ਵਜੇ ਤਕ ਹੈ। ਕਈ ਵਿਦਵਾਨ ਇਸਦਾ ਸਮਾਂ ਸਵੇਰੇ ਛੇ ਵਜੇ ਤੋਂ ਨੌਂ ਵਜੇ ਤਕ ਵੀ ਮੰਨਦੇ ਹਨ।

**ਰਾਗ ਦਾ ਸਰੂਪ**—ਰ ਮ ਪ ਧ ਪ ਮ ਗ ਰ ਗ ਸ ਰ ਸ ਨ ਸ ਨ ਸ

**7. ਠਾਟ ਮਾਰਵਾ ਦੇ ਮਹੱਤਵਪੂਰਨ ਭਾਗ**




**(ੳ) ਰਾਗ ਪੂਰੀਆ**—ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮ ਛੇ ਵਜੇ ਤੋਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਗ ਨ਼ ਰ ਸ ਨ਼ ਧ਼ ਨ਼ ਮ ਗ ਮ ਧ ਧ ਰ ਸ ਮ ਗ ਰ ਸ

**(ਅ) ਰਾਗ ਸੋਹਿਨੀ**—ਇਸ ਰਾਗ ਨੂੰ ਗਾਉਣ-ਵਜਾਉਣ ਦਾ ਸਮਾਂ ਸਵੇਰੇ ਤਿੰਨ ਵਜੇ ਤੋਂ ਸਵੇਰੇ ਛੇ ਵਜੇ ਤਕ ਦਾ ਹੈ।

**ਰਾਗ ਦਾ ਸਰੂਪ**—ਮ ਧ ਨ ਸ ਰੰ ਸੰ ਨ ਧ ਨ ਸੰ ਨ ਧ ਗ

**(ੲ) ਰਾਗ ਮਾਰਵਾ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਸ਼ਾਮ ਛੇ ਵਜੇ ਤੋਂ ਰਾਤ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਧ ਮ̍ ਗ ਰ̲ ਗ ਮ̍ ਗ ਰ̲ ਸ ਨ਼ ਧ਼ ਮ̍ ਧ਼ ਸ ਰ̲ ਸ

**(ਸ) ਰਾਗ ਲਲਿਤ**—ਇਸ ਰਾਗ ਨੂੰ ਗਾਉਣ ਦਾ ਸਮਾਂ ਸਵੇਰੇ ਤਿੰਨ ਵਜੇ ਤੋਂ ਸਵੇਰੇ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਨ਼ ਰ̲ ਗ ਮ̍ ਮ̍ ਧ ਮ̍ ਮ̍ ਗ ਮ̍ ਧ ਨ ਸਂ ਰ̲ ਨ ਧ ਮ̍ ਧ ਮ̍ ਮ̍ ਗ ਰ ਸ

**8. ਠਾਟ ਖੱਮਾਜ ਦੇ ਵਿਸ਼ੇਸ਼ ਰਾਗ**




**(ੳ) ਰਾਗ ਰਾਗੇਸ਼ਵਰੀ**—ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮ ਛੇ ਵਜੇ ਤੋਂ ਰਾਤੀਂ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਰ ਸ ਨ̲ ਧ ਸ ਮ ਗ ਮ ਧ ਨ̲ ਧ ਮ ਗ ਰ ਸ

**(ਅ) ਰਾਗ ਖੱਮਾਜ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਰਾਤ ਨੌਂ ਵਜੇ ਤੋਂ ਰਾਤ ਬਾਰ੍ਹਾਂ ਵਜੇ ਤਕ ਹੈ।

**ਰਾਗ ਦਾ ਸਰੂਪ**—ਨ̲ ਸ ਗ ਮ ਪ ਨ̲ ਸਂ ਨ̲ ਧ ਮ ਪ ਧ ਮ ਗ

**(ੲ) ਰਾਗ ਜੈ-ਜੈ ਵੰਤੀ**—ਇਸ ਰਾਗ ਦੇ ਗਾਉਣ ਦਾ ਸਮਾਂ ਰਾਤ ਨੌਂ ਵਜੇ ਤੋਂ ਰਾਤ ਬਾਰ੍ਹਾਂ ਵਜੇ ਤਕ ਹੈ। ਇਹ ਰਾਗ ਵਰਖਾ ਰੁੱਤ ਦਾ ਖਾਸ ਰਾਗ ਹੈ।

**ਰਾਗ ਦਾ ਸਰੂਪ**—ਰ ਗ ਰ ਸ ਧ ਨ਼̲ ਪ਼ ਧ਼ ਨ਼̲ ਸ ਗ ਮ ਰ ਗ ਰ ਸ

**(ਸ) ਰਾਗ ਤਿਲੰਗ**—ਇਸ ਰਾਗ ਦੇ ਗਾਉਣ ਦਾ ਸਮਾਂ ਰਾਤ ਨੌਂ ਵਜੇ ਤੋਂ ਰਾਤ ਬਾਰ੍ਹਾਂ ਵਜੇ ਤਕ ਹੈ। ਇਹ ਵਰਖਾ ਰੁੱਤ ਦਾ ਰਾਗ ਹੈ।

**ਰਾਗ ਦਾ ਸਰੂਪ**—ਨ̲ ਸ ਗ ਮ ਪ ਨ̲ ਸਂ ਨ̲ ਪ ਗ ਮ ਗ ਸ

**(ਹ) ਰਾਗ ਤਿਲਕ ਕਾਮੋਦ**—ਇਸ ਰਾਗ ਦੇ ਗਾਉਣ ਦਾ ਸਮਾਂ ਸ਼ਾਮ ਛੇ ਵਜੇ ਤੋਂ ਰਾਤ ਨੌਂ ਵਜੇ ਤਕ ਹੈ।

**ਰਾਗ ਦਾ ਸਰੂਪ**—ਪ਼ ਨ਼̲ ਸ ਰ ਗ ਸ ਰ ਪ ਮ ਗ ਸ ਰ ਗ ਸ ਨ਼̲

**(ਕ) ਰਾਗ ਦੇਸ਼**—ਇਸ ਰਾਗ ਦੇ ਗਾਉਣ ਦਾ ਸਮਾਂ ਰਾਤ ਨੌਂ ਵਜੇ ਤੋਂ ਰਾਤ ਬਾਰ੍ਹਾਂ ਵਜੇ ਤਕ ਹੈ। ਇਹ ਰਾਗ ਵਰਖਾ ਰੁੱਤ ਵਿਚ ਜ਼ਿਆਦਾ ਮਨਮੋਹਕ ਲੱਗਦਾ ਹੈ।

**ਰਾਗ ਦਾ ਸਰੂਪ**—ਰ ਮ ਪ ਨ̲ ਧ ਪ ਨ̲ ਸਂ ਪ ਧ ਪ ਮ ਗ ਰ ਗ ਸ

## 9. ਠਾਟ ਕਾਫ਼ੀ ਦੇ ਸਤ ਰਾਗ




**(ੳ) ਰਾਗ ਪੀਲੂ**—ਇਸ ਰਾਗ ਨੂੰ ਸਵੇਰ ਦੇ ਸਮੇਂ ਤੋਂ ਇਲਾਵਾ ਕਿਸੇ ਵੀ ਸਮੇਂ ਗਾਇਆ-ਵਜਾਇਆ ਜਾ ਸਕਦਾ ਹੈ। ਕਈ ਵਿਦਵਾਨ ਇਸ ਦਾ ਸਮਾਂ ਦੁਪਹਿਰ ਤਿੰਨ ਵਜੇ ਤੋਂ ਸ਼ਾਮ ਛੇ ਵਜੇ ਤਕ ਦੱਸਦੇ ਹਨ।

**ਰਾਗ ਦਾ ਸਰੂਪ**—ਨ਼ ਸ ਗੁ ਨ਼ ਸ ਪ਼ ਧ਼ ਨ਼ ਸ

**(ਅ) ਰਾਗ ਸਿੰਘੋਰਾ**—ਇਸ ਰਾਗ ਨੂੰ ਦਿਨ ਦੇ ਚੌਥੇ ਪਹਿਰ ਵਿਚ ਗਾਇਆ ਜਾਂਦਾ ਹੈ।

**ਰਾਗ ਦਾ ਸਰੂਪ**—ਰ ਮ ਪ ਧ ਸਂ, ਪ ਧ ਸਂ, ਰਂ ਸਂ ਨ ਧ, ਮ ਪ ਧ ਪ, ਮ ਗੁ ਰ ਮ ਗੁ ਰ ਸ

**(ੲ) ਭੀਮ ਪਲਾਸੀ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਦੁਪਹਿਰ ਤਿੰਨ ਵਜੇ ਤੋਂ ਸ਼ਾਮ ਛੇ ਵਜੇ ਤਕ ਹੈ।

**ਰਾਗ ਦਾ ਸਰੂਪ**—ਨੁ ਸ ਮ ਗੁ ਪ ਗੁ ਮ ਗੁ ਰ ਮ

**(ਸ) ਮੀਆਂ-ਮਲਹਾਰ**—ਇਸ ਰਾਗ ਦੇ ਗਾਉਣ ਦਾ ਸਮਾਂ ਮੱਧ ਰਾਤ ਹੈ। ਇਹ ਵਰਖਾ ਰੁੱਤ ਦਾ ਰਾਗ ਹੈ।

**ਰਾਗ ਦਾ ਸਰੂਪ**—ਰ ਮ ਰ ਸ ਨੁ ਪ਼ ਮ਼ ਪ਼ ਨੁ ਧ਼ ਨ਼ ਸ ਪ ਗੁ ਮ ਰ ਸ

**(ਹ) ਵ੍ਰਿੰਦਾਵਨੀ ਸਾਰੰਗ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਦੁਪਹਿਰ ਬਾਰ੍ਹਾਂ ਵਜੇ ਤੋਂ ਤਿੰਨ ਵਜੇ ਤਕ ਹੈ।

**ਰਾਗ ਦਾ ਸਰੂਪ**—ਨੁ ਸ ਰ ਮ ਰ ਪ ਮ ਰ ਨੁ ਸ

**(ਕ) ਬਾਗੇਸ਼੍ਰੀ**—ਇਸ ਰਾਗ ਨੂੰ ਗਾਉਣ-ਵਜਾਉਣ ਦਾ ਸਮਾਂ ਮੱਧ ਰਾਤ ਬਾਰ੍ਹਾਂ ਵਜੇ ਤੋਂ ਸਵੇਰੇ ਤਿੰਨ ਵਜੇ ਤਕ ਹੈ।

**ਰਾਗ ਦਾ ਸਰੂਪ**—ਸ ਨੁ ਧ਼ ਸ ਮ ਧ ਨੁ ਧ ਮ ਗੁ ਰ ਸ

**(ਖ) ਰਾਗ ਬਹਾਰ**—ਇਸ ਰਾਗ ਦੇ ਗਾਉਣ ਦਾ ਸਮਾਂ ਰਾਤ ਨੌਂ ਵਜੇ ਤੋਂ ਬਾਰ੍ਹਾਂ ਵਜੇ ਤਕ ਹੈ।

**ਰਾਗ ਦਾ ਸਰੂਪ**—ਸ ਪ ਗੁ ਮ ਧ ਨ ਸਂ

## 10. ਠਾਟ ਭੈਰਵੀ ਦੇ ਰਾਗ



(ੳ) **ਰਾਗ ਮਾਲਕੌਂਸ**—ਇਸ ਰਾਗ ਨੂੰ ਗਾਉਣ-ਵਜਾਉਣ ਦਾ ਸਮਾਂ ਮੱਧ ਰਾਤ ਬਾਰਾਂ ਵਜੇ ਤੋਂ ਤਿੰਨ ਵਜੇ ਤਕ ਮੰਨਿਆ ਗਿਆ ਹੈ।

**ਰਾਗ ਦਾ ਸਰੂਪ**—ਧ ਨ ਸ ਮ, ਗ ਮ ਗ ਸ

(ਅ) **ਰਾਗ ਅੜਾਕਾ**—ਇਸ ਰਾਗ ਦੇ ਗਾਉਣ-ਵਜਾਉਣ ਦਾ ਸਮਾਂ ਮੱਧ ਰਾਤ ਬਾਰ੍ਹਾਂ ਵਜੇ ਤੋਂ ਤਿੰਨ ਵਜੇ ਤਕ ਹੈ।

**ਰਾਗ ਦਾ ਸਰੂਪ**—ਮ ਗ ਰ ਗ ਸ ਰ ਸ ਧ ਨ ਸ





# ਵਾਦਨ ਅਤੇ ਉੱਚਾਰਣ ਸਥਾਨ

ਸੰਗੀਤ ਦੀ ਤ੍ਰਿਵੇਣੀ ਵਿਚ ਤਿੰਨ ਧਾਰਾਵਾਂ ਹਨ—ਸੰਗੀਤ-ਯੰਤਰਾਂ ਦਾ ਵਾਦਨ, ਨ੍ਰਿਤ ਅਤੇ ਮਧੁਰ ਸੁਰਾਂ ਦਾ ਗਾਇਨ। ਇਹੋ ਤਿੰਨੋਂ ਆਪਣੇ-ਆਪ ਵਿਚ ਸੁਤੰਤਰ ਹੁੰਦੇ ਹੋਏ ਵੀ ਇਕ-ਦੂਸਰੇ ਦੇ ਪੂਰਕ ਅਤੇ ਸਹਾਇਕ ਹੋਣ ਦੇ ਨਾਲ ਇਕ-ਦੂਸਰੇ ਦੇ ਆਸਰੇ ਹਨ। ਭਾਵੇਂ ਗਾਇਕ ਅਤੇ ਨ੍ਰਿਤ ਕਰਨ ਵਾਲੇ ਕੁਝ ਕਲਾਕਾਰ ਸਾਰੰਗੀ, ਇਕਤਾਰਾ, ਖੰਜਰੀ ਜਿਹੇ ਸੰਗੀਤ-ਯੰਤਰ ਵੀ ਵਜਾਉਂਦੇ ਹਨ, ਪਰ ਆਮ ਤੌਰ 'ਤੇ ਇਹ ਤਿੰਨੋਂ ਹੀ ਕਾਰਜ ਵੱਖ-ਵੱਖ ਕਲਾਕਾਰਾਂ ਦੁਆਰਾ ਕੀਤੇ ਜਾਂਦੇ ਹਨ। ਪਰੰਤੂ ਹਾਰਮੋਨੀਅਮ ਇਥੇ ਵੀ ਇਕ ਅਪਵਾਦ ਹੈ। ਆਮ ਤੌਰ 'ਤੇ ਗਾਇਕ ਚਾਹੇ ਗ਼ਜ਼ਲ ਜਾਂ ਭਜਨ ਗਾਇਕ ਹੋਵੇ ਜਾਂ ਕੱਵਾਲ, ਕਥਾ ਵਾਚਕ ਹੋਵੇ ਜਾਂ ਫਿਲਮੀ ਗਾਇਕ, ਗਾਣ ਦੇ ਨਾਲ-ਨਾਲ ਹਾਰਮੋਨੀਅਮ ਵੀ ਖੁਦ ਹੀ ਵਜਾਉਂਦਾ ਹੈ। ਹਾਰਮੋਨੀਅਮ ਜਿੱਥੇ ਗਾਇਕ ਨੂੰ ਗਾਣ ਵਿਚ ਸਹਾਇਤਾ ਪ੍ਰਦਾਨ ਕਰਦਾ ਹੈ, ਉੱਥੇ ਸਾਹ ਲੈਣ ਲਈ ਵਿਚੋ-ਵਿਚ ਸਮਾਂ ਪ੍ਰਦਾਨ ਕਰਦਾ ਹੈ, ਉੱਥੇ ਸੁਰ-ਸਾਧਨਾ ਅਤੇ ਗਾਣ ਦਾ ਰਿਆਜ਼ ਕਰਦੇ ਸਮੇਂ, ਸੁਰ ਦੇ ਉਤਰਾਅ-ਚੜ੍ਹਾਅ ਅਤੇ ਲੈਅ ਨੂੰ ਵਿਵਸਥਿਤ ਰੱਖਣ ਵਿਚ ਵੀ ਸਭ ਤੋਂ ਮਹਤਵਪੂਰਣ ਭੂਮਿਕਾ ਨਿਭਾਉਂਦਾ ਹੈ।



## ਹਾਰਮੋਨੀਅਮ ਦੀ ਚੋਣ



ਹਾਰਮੋਨੀਅਮ ਵਿਚ ਕਈ ਤਰ੍ਹਾਂ ਦੀਆਂ ਰੀਡਾਂ ਲਗਾਈਆਂ ਜਾਂਦੀਆਂ ਹਨ। ਤੇਜ਼ ਸੁਰ ਉਤਪਾਦਨ ਰੀਡ ਨੂੰ ਬਾਸ, ਪੁਰਖਾਂ ਦੇ ਮਧਿਅਮ ਸੁਰ ਜਿਹੀ ਰੀਡ ਨੂੰ ਮੇਲ ਅਤੇ ਔਰਤਾਂ ਲਈ ਤਿਆਰ ਕੀਤੇ ਜਾਣ ਵਾਲੇ ਹਾਰਮੋਨੀਅਮਾਂ ਵਿਚ ਫੀ-ਮੇਲ ਰੀਡ ਲਗਾਈ ਜਾਂਦੀ ਹੈ। ਕਿਉਂਕਿ ਹਰੇਕ ਵਿਅਕਤੀ ਦੀ ਆਵਾਜ਼ ਤਾਂ ਵੱਖ-ਵੱਖ ਹੁੰਦੀ ਹੀ ਹੈ, ਔਰਤਾਂ ਅਤੇ ਪੁਰਖਾਂ ਦੀ ਆਵਾਜ਼ ਵਿਚ ਸਪੱਸ਼ਟ ਰੂਪ ਨਾਲ ਇੰਨਾ ਅੰਤਰ ਹੁੰਦਾ ਹੈ ਕਿ ਬਿਨਾਂ ਦੇਖੇ, ਸੁਰ-ਲਹਿਰੀ ਤੋਂ ਪਤਾ ਲੱਗ ਜਾਂਦਾ ਹੈ ਕਿ ਇਹ ਆਵਾਜ਼ ਬੱਚੇ, ਆਦਮੀ ਜਾਂ ਔਰਤ ਦੀ ਹੈ। ਇਸ ਲਈ ਹਾਰਮੋਨੀਅਮ ਦੀ ਚੋਣ ਕਰਦੇ ਸਮੇਂ ਆਪਣੇ ਗਲੇ ਦੇ ਸੁਰ ਦੇ ਅਨੁਸਾਰ ਹੀ ਹਾਰਮੋਨੀਅਮ ਲੈਣਾ ਚਾਹੀਦਾ ਹੈ।



## ਉਮਰ, ਲਿੰਗ ਅਤੇ ਸੁਰ



ਔਰਤਾਂ ਅਤੇ ਪੁਰਖਾਂ ਦੀ ਕੰਠ-ਧੁਨੀ ਉਤਪਾਦਨ ਸਮਰੱਥਾ ਤਾਂ ਵੱਖ-ਵੱਖ ਹੁੰਦੀ ਹੀ ਹੈ, ਬਚਪਨ ਦੀ ਭੋਲੀ-ਭਾਲੀ, ਚੰਚਲ ਅਤੇ ਰਸੀਲੀ ਸੁਰ-ਲਹਿਰੀ ਵੀ ਉਮਰ ਵਧਣ ਦੇ ਨਾਲ-ਨਾਲ ਆਪਣਾ ਰੰਗ ਬਦਲਦੀ ਰਹਿੰਦੀ ਹੈ। ਜਵਾਨੀ ਦੀ ਅਵਾਜ਼ ਦਿਲਕਸ਼ ਹੁੰਦੀ ਹੈ ਅਤੇ ਬੁਢਾਪੇ ਵਿਚ

ਇਸ ਵਿਚ ਰੁੱਖਾਪਨ ਅਤੇ ਕੰਬਣੀ ਆਉਣਾ ਪ੍ਰਾਕ੍ਰਿਤਕ ਨਿਯਮ ਹੈ। ਪਰੰਤੂ ਔਰਤਾਂ ਦੇ ਵਿਚ ਇਹ ਅੰਤਰ ਬਹੁਤ ਘੱਟ ਪੈਂਦਾ ਹੈ। ਪਰੰਤੂ ਪੁਰਖਾਂ ਦੀ ਆਵਾਜ਼ ਵਿਚ ਤਾਂ ਸਮੇਂ ਦੇ ਨਾਲ-ਨਾਲ ਭਾਰੀ ਅੰਤਰ ਹੀ ਆਉਂਦਾ ਰਹਿੰਦਾ ਹੈ। ਇਹ ਅੰਤਰ ਇੰਨਾ ਜ਼ਿਆਦਾ ਹੁੰਦਾ ਹੈ ਕਿ ਕੋਈ ਆਦਮੀ ਜੇਕਰ ਆਪਣੀ ਬਚਪਨ ਦੀ ਟੇਪ ਕੀਤੀ ਹੋਈ ਆਵਾਜ਼ ਸੁਣੇ ਤਾਂ ਉਹ ਪਹਿਚਾਣ ਨਹੀਂ ਸਕੇਗਾ। ਬਚਪਨ ਵਿਚ 10-12 ਸਾਲ ਦੀ ਉਮਰ ਤਕ ਮੁੰਡੇ-ਕੁੜੀਆਂ ਦੀ ਆਵਾਜ਼ ਇਕੋ-ਜਿਹੀ ਹੁੰਦੀ ਹੈ, ਪਰੰਤੂ ਵੀਹ ਸਾਲ ਦੀ ਉਮਰ ਤਕ ਪਹੁੰਚਦੇ-ਪਹੁੰਚਦੇ ਉਨ੍ਹਾਂ ਦੀ ਆਵਾਜ਼ ਇਕਦਮ ਬਦਲ ਕੇ ਮੋਟੀ, ਗੰਭੀਰ ਅਤੇ ਭਾਰੀ ਬਣ ਜਾਂਦੀ ਹੈ। ਇਸ ਲਈ ਉਮਰ ਦੇ ਵਧਣ ਦੇ ਨਾਲ-ਨਾਲ ਉਸ ਵਿਚ ਮਧੁਰਤਾ ਅਤੇ ਲੋਚ ਘੱਟ ਹੁੰਦੀ ਜਾਣਾ ਅਤੇ ਕੰਪਨ ਅਤੇ ਸਖਤ ਹੋਣਾ ਸੁਭਾਵਿਕ ਹੈ। ਫੇਰ ਵੀ ਉਚਿੱਤ ਖਾਣ-ਪੀਣ ਅਤੇ ਰਿਆਜ਼ ਦੁਆਰਾ ਪਰਿਵਰਤਨ ਦੀ ਇਸ ਗਤੀ ਨੂੰ ਘੱਟ ਜ਼ਰੂਰ ਕੀਤਾ ਜਾ ਸਕਦਾ ਹੈ।

ਜਿੱਥੋਂ ਤਕ ਸੰਗੀਤ-ਸਾਧਨਾ ਅਤੇ ਗਾਇਨ ਦੇ ਦ੍ਰਿਸ਼ਟੀਕੋਣ ਦਾ ਪ੍ਰਸ਼ਨ ਹੈ, ਇਸ ਵਿਚ ਹਰੇਕ ਦਸ ਸਾਲ ਬਾਅਦ ਇਸ ਵਿਚ ਫਰਕ ਪੈ ਜਾਂਦਾ ਹੈ। ਸੰਗੀਤ ਦੇ ਉਸਤਾਦਾਂ ਅਨੁਸਾਰ ਉਮਰ ਦੇ ਦਸ਼ਕ ਪੂਰਾ ਹੋਣ ਤੇ ਵਿਅਕਤੀ ਦੀ ਆਵਾਜ਼ ਦਾ ਸਥਾਈ ਸੁਰ ਸੰਗੀਤ ਦਾ ਇਕ ਸੁਰ ਹੇਠਾਂ ਉਤਰ ਜਾਂਦਾ ਹੈ। ਇਹ ਪਰਿਵਰਤਨ ਹੇਠਾਂ ਦਿਤੀ ਸੂਚੀ ਵਿਚ ਦਿੱਤਾ ਹੈ--

| *ਵਿਅਕਤੀ ਦੀ ਉਮਰ* | *ਆਵਾਜ਼ ਦਾ ਸਥਾਈ ਸੁਰ* |
|---|---|
| ਦਸ ਸਾਲ ਦੀ ਉਮਰ ਤਕ | - ਨਿਸ਼ਾਦ ਅਰਥਾਤ ਨੀ |
| ਦਸ ਤੋਂ ਵੀਹ ਸਾਲ ਦੇ ਵਿਚਕਾਰ | ਧੈਵਤ ਅਰਥਾਤ ਧ |
| ਵੀਹ ਤੋਂ ਤੀਹ ਸਾਲ ਦੇ ਵਿਚਕਾਰ | ਪੰਚਮ ਅਰਥਾਤ ਪ |
| ਤੀਹ ਤੋਂ ਚਾਲੀ ਸਾਲ ਦੀ ਉਮਰ ਤਕ | ਮਧਿਅਮ ਅਰਥਾਤ ਮ |
| ਚਾਲੀ ਤੋਂ ਪੰਜਾਹ ਸਾਲ ਤਕ | ਗੰਧਾਰ ਅਰਥਾਤ ਗ |
| ਪੰਜਾਹ ਤੋਂ ਸੱਠ ਸਾਲ ਦੇ ਵਿਚਕਾਰ | ਰਿਸ਼ਭ ਅਰਥਾਤ ਰੇ |
| ਸੱਠ ਸਾਲ ਤੋਂ ਜ਼ਿਆਦਾ ਦੀ ਉਮਰ ਵਿਚ | ਸ਼ਡਜ ਅਰਥਾਤ ਸ |

## ਉਮਰ ਨਾਲ ਆਵਾਜ਼ ਵਿਚ ਫਰਕ ਪੈਣਾ

ਉਮਰ ਨਾਲ ਆਦਮੀ ਦੀ ਆਵਾਜ਼ ਵਿਚ ਬਹੁਤ ਜ਼ਿਆਦਾ ਪਰਿਵਰਤਨ ਹੁੰਦਾ ਹੈ ਪਰੰਤੂ 15 ਤੋਂ 19 ਸਾਲ ਦੀ ਉਮਰ ਦੇ ਵਿਚਕਾਰ ਦੀ ਅਵਸਥਾ ਤਾਂ ਉਨ੍ਹਾਂ ਲਈ ਇਕ ਸਮੱਸਿਆ ਬਣ ਜਾਂਦੀ ਹੈ। ਔਰਤਾਂ ਦੀ ਆਵਾਜ਼ ਦਾ ਵੀ ਭਾਵੇਂ ਸਥਾਈ ਸੁਰ ਹਰ ਦਸ ਸਾਲ ਬਾਅਦ ਬਦਲਦਾ ਹੈ, ਪਰ ਉਹ ਇੰਨਾ ਘੱਟ ਹੁੰਦਾ ਹੈ ਕਿ ਅਸਾਨੀ ਨਾਲ ਉਸਨੂੰ ਮਹਿਸੂਸ ਵੀ ਨਹੀਂ ਕੀਤਾ ਜਾ ਸਕਦਾ। ਪਰੰਤੂ 15 ਸਾਲ ਦੀ ਉਮਰ ਤੋਂ ਲੜਕਿਆਂ ਦੇ ਸੁਰ-ਉਤਪਾਦਨ ਅੰਗਾਂ ਵਿਚ ਤੇਜ਼ ਗਤੀ ਨਾਲ ਅੰਦਰੂਨੀ ਪਰਿਵਰਤਨ ਸ਼ੁਰੂ ਹੁੰਦਾ ਹੈ, ਜਿਹੜਾ 18-19 ਸਾਲ ਦੀ ਉਮਰ ਤਕ ਚੱਲਦਾ ਹੈ। ਆਵਾਜ਼ ਵਿਚ ਓਜ ਅਤੇ ਭਾਰੀਪਨ ਲਿਆਉਣ ਵਾਲੇ ਸੁਰ-ਸੰਸਥਾਨ ਦੇ ਇਸ ਪਰਿਵਰਤਨ ਨੂੰ ਸੰਗੀਤ ਦੀ ਭਾਸ਼ਾ ਵਿਚ ਘੁੰਡੀ ਫੁਟਣਾ ਕਿਹਾ ਜਾਂਦਾ ਹੈ। ਇਸ ਸਮੇਂ ਵਿਚ ਗਲੇ ਦੀ ਰੱਖਿਆ ਕਰਨੀ ਬਹੁਤ

ਜ਼ਰੂਰੀ ਹੈ। ਪੰਦਰਾਂ ਤੋਂ ਵੀਹ ਸਾਲ ਦੇ ਲੜਕੇ ਹਾਰਮੋਨੀਅਮ ਵਾਦਨ ਤਾਂ ਕਰਨ ਪਰੰਤੂ ਗਾਇਨ ਦਾ ਰਿਆਜ਼ ਕਰਨ ਲਈ ਤਦ ਤਕ ਰੁਕ ਜਾਣ ਜਦ ਤਕ ਉਨ੍ਹਾਂ ਦੀ ਆਵਾਜ਼ ਪੁਰਖ ਰੂਪ ਵਿਚ ਪੂਰੀ ਤਰ੍ਹਾਂ ਵਿਕਸਿਤ ਨਹੀਂ ਹੋ ਜਾਂਦੀ। ਪਰੰਤੂ ਲੜਕੀਆਂ ਲਈ ਇਹ ਗਲੇ ਦੀ ਕੋਈ ਸਮੱਸਿਆ ਨਹੀਂ, ਉਨ੍ਹਾਂ ਦੇ ਸੁਰ-ਸੰਸਥਾਨ ਵਿਚ ਅਜਿਹਾ ਕੋਈ ਪਰਿਵਰਤਨ ਨਹੀਂ ਹੁੰਦਾ। ਇਸ ਵਾਸਤੇ ਉਹ ਇਸ ਉਮਰ ਵਿਚ ਵੀ ਗਾਇਨ ਦਾ ਸਖਤ ਰਿਆਜ਼ ਕਰ ਸਕਦੀਆਂ ਹਨ।

ਹਾਰਮੋਨੀਅਮ ਵਿਚ ਤਿੰਨ ਸਪਤਕ ਹੁੰਦੇ ਹਨ—ਮੰਦ੍ਰ, ਮੱਧ ਅਤੇ ਤਾਰ। ਤਿੰਨਾਂ ਸਪਤਕਾਂ ਵਿਚ ਨਿਕਲਣ ਵਾਲੇ ਸੁਰਾਂ ਵਿਚ ਆਵਾਜ਼ ਦੀ ਉੱਚਾਈ ਦੇ ਹਿਸਾਬ ਨਾਲ ਢੁੱਕਵਾਂ ਅੰਤਰ ਹੁੰਦਾ ਹੈ। ਥੋੜ੍ਹੇ ਅਭਿਆਸ ਦੁਆਰਾ ਤਿੰਨਾਂ ਹੀ ਸਪਤਕਾਂ ਵਿਚ ਆਪਣੇ ਮੂੰਹ ਤੋਂ ਸੁਰ ਕੱਢਣ ਵਿਚ ਸਮਰੱਥ ਹੋ ਸਕਦੇ ਹੋ, ਪਰੰਤੂ ਇਸ ਲਈ ਕਾਫੀ ਰਿਆਜ਼ ਦੀ ਜ਼ਰੂਰਤ ਦੇ ਨਾਲ-ਨਾਲ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਕਿਸ ਸਪਤਕ ਵਿਚ ਸੁਰ ਕੱਢਣ ਨਾਲ ਕਿਸ ਸੁਰ-ਸੰਸਥਾਨ ਦੇ ਕਿਸ ਭਾਗ ਨੂੰ ਖਾਸ ਜ਼ੋਰ ਲਗਾਉਣਾ ਪੈਂਦਾ ਹੈ! ਭਾਵੇਂ ਸੁਰ-ਸੰਸਥਾਨ ਸੰਪੂਰਣ ਕੰਮ ਕਰਦਾ ਹੈ, ਪਰ ਹਰੇਕ ਸਪਤਕ ਵਿਚ ਸੁਰ ਕੱਢਦੇ ਸਮੇਂ ਇਕ ਵਿਸ਼ੇਸ਼ ਅੰਗ ਕੁਝ ਖਾਸ ਭੂਮਿਕਾ ਵੀ ਅਦਾ ਕਰਦਾ ਹੈ, ਜਿਹੜਾ ਇਸ ਤਰ੍ਹਾਂ ਹੈ—

1. **ਮੰਦ੍ਰ ਸੁਰ-ਸੰਸਥਾਨ**—ਮੰਦ੍ਰ ਸਪਤਕ ਵਿਚ ਧੁਨੀ ਹੌਲੀ ਹੁੰਦੀ ਹੈ ਜਿਹੜੀ ਹਾਰਮੋਨੀਅਮ ਦੇ ਪਹਿਲੇ ਬਾਰ੍ਹਾਂ ਪੜਦਿਆਂ ਤੇ ਕੱਢੀ ਜਾਂਦੀ ਹੈ। ਮੰਦ੍ਰ ਹੋਣ ਦੇ ਬਾਵਜੂਦ ਇਸਦੇ ਉੱਚਾਰਣ ਵਿਚ ਛਾਤੀ ਦਾ ਜ਼ੋਰ ਲਗਾਉਣਾ ਪੈਂਦਾ ਹੈ। ਇਸ ਵਾਸਤੇ ਮੰਦ੍ਰ ਧੁਨੀ ਦਾ ਸਥਾਨ ਛਾਤੀ ਮੰਨਿਆ ਗਿਆ ਹੈ। ਲਗਾਤਾਰ ਇਸ ਧੁਨੀ ਨੂੰ ਕੱਢਣ ਨਾਲ ਵਿਅਕਤੀ ਜਲਦੀ ਹੀ ਥੱਕ ਅਤੇ ਹਫ ਜਾਂਦਾ ਹੈ।

2. **ਮੱਧ ਸੁਰ-ਸਥਾਨ**—ਇਸ ਧੁਨੀ ਦਾ ਮੂਲ ਸਥਾਨ ਗਲਾ ਹੈ ਅਤੇ ਗਲੇ ਤੋਂ ਹੀ ਇਹ ਧੁਨੀ ਸਾਧਾਰਨ ਰੂਪ ਵਿਚ ਨਿਕਲਦੀ ਹੈ। ਇਸ ਸਥਾਨ ਦੀ ਧੁਨੀ ਕੱਢਣ ਲਈ ਮਨੁੱਖ ਨੂੰ ਕੋਈ ਜ਼ੋਰ ਨਹੀਂ ਲਗਾਉਣਾ ਪੈਂਦਾ। ਸਭ ਤੋਂ ਜ਼ਿਆਦਾ ਗਾਇਨ ਅਤੇ ਵਾਦਨ ਮੱਧ ਸਪਤਕ ਵਿਚ ਹੀ ਕੀਤਾ ਜਾਂਦਾ ਹੈ। ਸ਼ੁਰੂ ਵਿਚ ਮੱਧ ਸਪਤਕ ਵਿਚ ਹੀ ਰਿਆਜ਼ ਕਰਨਾ ਚਾਹੀਦਾ ਹੈ, ਜਦ ਸੁਰ ਸੈੱਟ ਹੋ ਜਾਵੇ ਤਾਂ ਤਦ ਹੀ ਤਾਰ ਅਤੇ ਮੰਦ੍ਰ ਸਪਤਕ ਵਿਚ ਗਾਣ ਦਾ ਅਭਿਆਸ ਕਰੋ।

3. **ਤਾਰ ਸੁਰ-ਸਥਾਨ**—ਜਿਸ ਧੁਨੀ ਨੂੰ ਉੱਚਾਰਣ ਕਰਨ ਵਿਚ ਜ਼ਿਆਦਾ ਜ਼ੋਰ ਲਗਾਉਣਾ ਪਵੇ ਅਤੇ ਉਸਨੂੰ ਉੱਚਾਰਣ ਕਰਦੇ ਸਮੇਂ ਧੁਨੀ ਦਾ ਟਕਰਾਅ ਤਾਲੂ ਨਾਲੋਂ ਜ਼ਿਆਦਾ ਹੋਵੇ ਉਸਨੂੰ ਤਾਰ ਸੁਰ-ਸਥਾਨ ਦੀ ਧੁਨੀ ਕਹਿੰਦੇ ਹਾਂ। ਇਹ ਆਵਾਜ਼ ਅਤਿਅੰਤ ਤੇਜ਼ ਅਤੇ ਗੰਭੀਰ ਹੁੰਦੀ ਹੈ। ਮੱਧ ਸਪਤਕ ਵਿਚ ਗਾਇਨ ਕਰਦੇ ਸਮੇਂ ਵੀ ਆਮ ਤੌਰ 'ਤੇ ਹੀ ਇਕ-ਦੋ ਸੁਰ ਤਾਰ ਸਪਤਕ ਦੇ ਵੀ ਲੱਗਦੇ ਹੀ ਹਨ।



## ਵੱਖ-ਵੱਖ ਵਰਣਾਂ ਦੇ ਉੱਚਾਰਣ ਸਥਾਨ



ਕਿਸ ਅੱਖਰ ਦੀ ਉਤਪਤੀ ਵਿਚ ਕਿਹੜਾ ਅੰਗ ਸਭ ਤੋਂ ਜ਼ਿਆਦਾ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਇਸ ਨੂੰ ਅੱਗੇ ਦਿੱਤੀ ਸੂਚੀ ਵਿਚ ਦਿੱਤਾ ਜਾ ਰਿਹਾ ਹੈ—

